ਸੌ ਪਚੱਤਰ ਵਰ੍ਹੇ ਪਿਛੋਂ ਹੋਸੀ ਅਰ ਬੜਾ ਭਾਰੀ ਸਾਂਗ ਹੋਸੀ ਅਰ ਥੋੜਾਂ ਚਿਰ ਰਹਿਸੀ ਤਾਂ ਭਾਈ ਘੋਹੇ ਨੇ ਅਰਦਾਸ ਕੀਤੀ ਜੀ ਮੇਹਰਵਾਨ ਤਪ ਇਸ ਕਾ ਪੂਰਾ ਹੋਇਆ ਤਾਂ ਇਹ ਮੁਕਤ ਕਿਉਂ ਨਾ ਹੋਇਆ ਤੇ ਕਸਰ ਕੀ ਰਹਿ ਗਈ ਆਹੀ ਅਤੇ ਜਨਮ ਇਹ ਤਿੰਨ ਜਾਮੇ ਕਿਸਦੇ ਹੋਇਆ ਸੋ ਇਹ ਕਿਰਪਾ ਕਰਕੇ ਦੱਸੀਏ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਕਿ ਭਾਈ ਘੋਹਾ ਤਿੰਨ ਜਨਮ ਇਹ ਤਖਾਣ ਦੇ ਘਰ ਰਹਿਆ ਤੇ ਭਗਤਿ ਵਿਚ ਰਹਿਆ ਅਤੇ ਪਹਿਲੇ ਜਨਮ ਉਦੇ ਸਿੰਘ ਕਾ ਬੇਟਾ ਬੀਰਮਦੇਉ ਕਾ ਭਾਈ ਸੋ ਦੋਨੋ ਬੀਰਮ ਦੇਉ ਅਤੇ ਇਸਦਾ ਨਾਮ ਨਰਸਿੰਘ ਥਾ ਤਬ ਇਨ ਦੋਨੋਂ ਨੇ ਤਪੁ ਭਾਰੀ ਕੀਆ ਥਾ ਪਰ ਏਸ ਨੇ ਉਸਕੀ ਬਰਾਬਰੀ ਕਰੀ ਥੀ ਅਤੇ ਬੀਰਮ ਦੇਉ ਪਿਛਲੇ ਜਨਮੋਂ ਕਾ ਉੱਤਮ ਥਾ ਤਉ ਉਸਕੇ ਮੁਖ ਤੇ ਆਵਾਜ ਨਿਕਲੀ ਰੇ ਕਿਉਂ ਬਾਢੀਆਂ ਕੀ ਤਰਹਿ ਵਿੰਗ ਚੜ੍ਹਾਵਤਾ ਹੈਂ ਸੋ ਇਸ ਕਰਕੈ ਇਸਕਾ ਤਪ ਘਟ ਰਹਿਆ ਅਰ ਫੇਰ ਵਹੁ ਤੋ ਰਾਜਾ ਜਨਕ ਕਾ ਦਮਾਦ ਹੂਆ ਅਰ ਉਸਕੇ ਵਿਵਾਹਿ ਵਿਖੇ ਇਸ ਕੋ ਭੀ ਹਮਨੇ ਦੇਖਿਆ ਪਰ ਇਸਕੇ ਮੁਖ ਕੀ ਸੋਭਾ ਮਾੜੀ ਜੈਸੀ ਹੋ ਗਈ ਕਜੋਂ ਕਿ ਏਕ ਤੋ ਸਾਈਂ ਲੋਕੋਂ ਕਾ ਸ੍ਰਾਪ ਅਰ ਦੂਸਰਾ ਇਹ ਕ੍ਰੋਧ ਬਹੁਤ ਕਰਤਾ ਥਾ ਸੋ ਇਸ ਕਰਕੈ ਇਸਕੈ ਮੁਖ ਕੀ ਸੋਭਾ ਦੂਰ ਹੋਇ ਗਈ ਥੀ ਤਬ ਉਹ ਬੀਰਮ ਦੇਉ ਕਿਤਨਾਂਕ ਚਿਰ ਰਹਿ ਕਰ ਫੇਰ ਓਹੁ ਗੁਰੂ ਕੇ ਤੁੱਲ ਹੋਇ ਗਇਆ ਅਤੇ ਮਾਤ ਲੋਕ ਮਾਝੇ ਵਿਚ ਦਰਸੇ ਨੂੰ ਤਿਖਾਣ ਦੇ ਘਰ ਜਨਮ ਹੋਇਆ ਪਰ ਭਾਈ ਭਜਨ ਦਾ ਬੀਜ ਜਾਂਦਾ ਨਹੀਂ ਫੇਰ ਤੇਰੇ ਘਰ ਤਦ ਪੈਦੇ ਹੋਇਆ ਸੋ ਹੁਣ ਕਮਾਈ ਕਰਸੀ ਫੇਰ ਉਧਰ ਸੀ ਤਾਂ ਘੋਹੇ ਨੇ ਕਹਾ ਜੀ ਹੁਣ ਬੀਰਮ ਦੇਉ ਕਿਸਕੇ ਜਨਮੇਂ ਗਾ ਤਾਂ ਗੁਰੂ ਨਾਨਕ ਜੀ ਕਹਿਆ ਜੱਟ ਦੇ ਘਰ ਜਨਮੇਂ ਗਾ ਤੇ ਨਾਉ ਹੰਦਾਲ ਹੋਸੀ ਅਤੇ ਭਾਰੀ ਸੰਤ ਹੋਸੀ ਤੇ ਬਡਾ ਗੁਰਮੁਖ ਹੋਸੀ ਅਤੇ ਤੇਰੇ ਬੇਟੇ ਦੇ ਤ੍ਰਿਹੁ ਜਨਮ ਤ੍ਰਿਖਾਣ ਦਿਆਂ ਦਾ ਨਾਮ ਬਾਲੂ ਹਰੀਆ ਦਰਬਾਰੀ ਅਤੇ ਹੁਣ ਦਰਸਾ ਅਤੇ ਜੱਟ ਉਧਰ ਸੀ ਤਾਂ ਹਰਿਭਜ ਰਾਸੇ ਹੋਸੀ ਫ਼ਕੀਰੀ ਭੇਸ ਵਿਚ ਪਰ ਬਡਾ ਗੁਰਮੁਖ ਹੋਸੀ ਤਦ ਓਹ ਓਸਨੂੰ ਚਰਨਾਂ ਦੀ ਦੀਖਿਆ ਦੇਸਨ ਤਾਂ ਫੇਰ ਉਧਰ ਸੀ ਤਾਂ ਗੁਰੂ ਨਾਨਕ ਜੀ ਕਹਿਆ ਓਹ ਸਤਲੁਦ੍ਰ ਜੋ ਨਦੀ ਹੈ ਤਿਸਕੇ ਕਿਨਾਰੇ ਏਕ ਪਿੰਡ ਬਡਾ ਕਸਬਾ ਹੋਵੇਗਾ ਸੋ ਓਥੇ ਇਸਨੂੰ ਅਸਾਡੇ ਅਉਤਾਰ ਦ, ਦਰਸਨ ਹੋਸੀ ਤੇ ਖਤ੍ਰੀ ਜਨਮ ਇਹ ਭੀ ਹੋਸੀ ਤੇ ਓਹ ਅਸਾਡਾ ਭੇਖਭੀ ਖਤ੍ਰੀ ਦੇ ਘਰ ਹੋਸੀ ਪਰ ਉਸਦੀ ਇਸ ਉੱਪਰ ਬਹੁਤ ਕਿਰਪਾ ਹੋਸੀ ਅਰ ਬਾਲਕ ਜਾਮੇ ਵਿਚ ਇਸਦੇ ਨਾਲ ਬਹੁਤ ਸੰਗ ਵਿਚ ਰਹਿਆ ਕਰੈਗਾ ਅਰ ਓਹ ਸੰਗ ਹੀ ਇਸਨੂੰ ਰੱਖੇ ਗਾ ਅਤੇ ਵਿਸਾਹ ਏਸਦਾ ਰਤੀ ਨਾ ਕਰੇ ਗਾ ਤੇ ਭਾਈ ਵਹੁ ਬੜਾ ਗੁਰਮੁਖ ਹੋਸੀ ਤੇ ਜੇ ਤੂੰ ਕਹਿੰਦਾ ਹੋਵੈਂ ਜੋ ਗੁਰੂ ਭੀ ਜਨਮ ਵਿਚ ਆਂਵਦਾ ਹੈ ਤਾਂ ਇਹ ਜਾਣ ਜੋ ਉਹ ਰੰਚਕ ਜੋ ਉਸਕੀ ਅੰਸ ਹੋਤੀ ਹੈ ਉਹ ਵਿਸਤਾਰ ਕਰਕੈ ਪਸਰ ਜਾਂਦੀ ਹੈ ਤੇ ਇਵ ਜਾਨਕੇ ਭਰਮਣਾਂ ਨਾਂਹੀ ਭਾਈ ਘੋਹਾ ਕਲ ਜੁਗ ਵਿਚ ਵਡੇ ਸ਼ਬਦਿ ਬਿਨਾ ਕਿਸੇ ਨੂੰ ਨਾਂ ਜਾਣਨ ਗੇ ਤਾਂ ਗੁਰੂ ਜੀ ਸਲੋਕ ਕਹਿਆ ਸਲੋਕ ਮਹਲਾ ੧॥ ਜਾਮਾਂ ਪਹਿਰ ਚੁਗਾਂ ਵਿਚ

ਬੈਠਾ ਸਗਲ ਪਰੋਈ ਸੂਤਾ ॥ ਅੰਧਕਾਰ ਦੀਪਕ ਪਰਗਾਸਿਆ ਕਹੁ ਨਾ ਨਕ ਮਰਮੁ ਨ ਜਾਣੈ ਦੈਤਾ ॥ ਆਦਿਪੁਰਖਅਪਰੰਪਰ ਕਰਤਅਪੇ ਦਾਨਾਂ ਬੀਨਾ ॥ ਕਹਿਣ ਸੁਣਨ ਤੇਰਹੇਨਿਆਰਾਕਾਹੂ ਸੰਗਿਨ ਭੀਨਾ ॥ ਤਾਕਾ ਜਨਮ ਨ ਵਰਨ ਚਿਹਨ ਹੈ ਕਉਣ ਕਹੈ ਤੂੰ ਕਦਕਾ ॥ ਹਾਜਰ ਰਜੂਰ ਨਿਕਟਨ ਆਵੈ ਹਰਖ ਸੋਗ ਤੇ ਰਹਿਤਾ ॥ ਗਗਨ ਨਿਰੰਤਰਿ ਸਹਲ ਨਿਵਾਸੀ ਕੂੰਜ ਅਵਾਜਾਬੋਲੈ ॥ ਕਹੁਨਾਨਕ ਅਬ ਭਈ ਹੈਰਾਨੀ ਕੋਈ ਸਾਧੂ ਤੱਤੁ ਵਿਰੋਲੈ ॥ ੧ ॥ ਭਾਈ ਘੋਹਾ ਸਤਵੇਂ ਜਾਮੇਂ ਸਾਂਗਭਾਰਾ ਹੋਸੀ ਤਦ ਤੇਰਾ ਪੁਤ੍ਰ ਉਧਰਸੀ ਤਾਂ ਘੋਹੇ ਆਖਿਆ ਜੀ ਮੇਰੀ ਸਿੱਖਣੀ ਰੋਗੀ ਹੀ ਰਹਿੰਦੀ ਹੈ ਤੇਇਸ ਨੂੰ ਸਾਂਤ ਨਹੀਂ ਆਂਵਦੀ ਏਹ ਕ੍ਰਿਰਪਾ ਕਰਕੈ ਦੱਸੀਏ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਇਹ ਤਿੱਨ ਵੇਰੀ ਇਸਤ੍ਰੀ ਹੀਹੁੰਦੀ ਰਹੀ ਹੈ ਤੇ ਪਹਿਲੇ ਪਹਲ ਇਹ ਮਰਦ ਦਾ ਰੂਪ ਹੁੰਦੀ ਸੀ ਸੋ ਪਹਿਲੇਪਹਿਲ ਏਹੁ ਰਾਜਾ ਜਨਕ ਕੇ ਕਬੀਲਿਓਂ ਰਸੋਈਆ ਥਾ ਸੋ ਰਸੋਈਕਰਿਆ ਕਰੇ ਅਤੇ ਫਿਰ ਇਕ ਦਿਨ ਰਾਜਾ ਨੇ ਮਨ ਵਿਖੇ ਵੀਚਾਰ ਕੀਆ ਕਿ ਜ਼ਨਾਨਿਓਂ ਕੇ ਪ੍ਰਸਾਦ ਵਿਚੋਂ ਇਕੋਤ੍ਰ ਸੌ ਕੰਗਾਲਾਂ ਦਾ ਪ੍ਰਸਾਦਿ ਭੀ ਵੰਡ ਦੀਆਕਰੈਂ ਤਾਂ ਫਿਰ ਇਸ ਰਸੋਈਏ ਕੋ ਹੁਕਮ ਦੀਆ ਅਰ ਏਸਨੇ ਕਹਾ ਬਹੁਤ ਖ਼ੂਬ ਜੋ ਰਾਜਾ ਕੋ ਕਹਕਰ ਆਪਣੇਂ ਲੰਗਰ ਮੇਂ ਆਇਆ ਅਤੇ ਤਬ ਨਾਮ ਇਸਕਾ ਜੰਗੀਰੀਦਾਸ ਥਾ ਅਰ ਇਹੁ ਰੋਜ ਭੰਡਾਰੇ ਸੇਇਕੋਤ੍ਰਸੌ ਕੀ ਰਸਤ ਲੀਆ ਕਰੈ ਪਰ ਲੈਕਰ ਆਪ ਖਾਇ ਲੇਵੈ ਸੋ ਤਬ ਇਸ ਕੀ ਭੁੱਖ ਭੀ ਅੱਧਣ ਕੀ ਦੋਨੋਂ ਵਕਤ ਕੀ ਹੋਤੀ ਥੀਅਰ ਰਾਜਾ ਕੀਰਾਣੀ ਕੋ ਪਾਂਚ ਸਾਤ ਬਾਰ ਇਸਨੇ ਜੂਠ ਭੀ ਖੁਲਾਈ ਅਰ ਜਬ ਏਹ ਪਹਿਲੇ ਹੀ ਘਰ ਤੇ ਜਾਤਾ ਥਾ ਤਬ ਰਾਣੀ ਕੋ ਪੈਰੀਂ ਪੈਤਾਥਾ ਤੇ ਓਹ ਕਿਰਪਾ ਕਰਤੇ ਥੇ ਅਰ ਕਹਿਤੇ ਥੇ ਹੇ ਜਗੀਰੀਦਾਸ ਤੇਰੇ ਹਾਥ ਤੇ ਹਮ ਭੋਜਨਖਾਤੇ ਹੈਂ ਅਰ ਤੂੰ ਜਨਮਾਂਦਾ ਭੀ ਪੂਰਬੀਆਂ ਹੈਂ ਤਾਂ ਬ ਇਹ ਮੁਖਤੇ ਕਹਤਾ ਥਾ ਜੋ ਜੀ ਮੈਂ ਤੁਮਾਰਾ ਸਿੱਖ ਹੋਂ ਅਰ ਗੁਲਾਮਹੋਂ ਤਬ ਰਾਣੀ ਚੁਪ ਕਰ ਰਹਿਤੀ ਥੀ ਤਬ ਫਿਰ ਰਾਜਾਨੇਦਰੋਗੇ ਸੇਪੁੱਛਿਆ ਰੇ ਮੈਂ ਜਗੀਰੀਦਾਸ ਕੋ ਕਹਿਆ ਹੂਆ ਹੈ ਕਿ ਇਕੋਤ੍ਰ ਸੈ ਮਨੁੱਖਕਾ ਪ੍ਰਸਾਦ ਬਾਂਟਿਆ ਕਰ ਤਬ ਦਰੋਗੇ ਨੇ ਕਹਿਆ ਜੀ ਮੈਨੇ ਤੋ ਕਬੀ ਨਹੀਂ ਬਾਂਟਤੇ ਦੇਖਿਆ ਤਬ ਰਾਜਾ ਨੇ ਇਸਕੋ ਬੁਲਾਇਕਰ ਕ੍ਰੋਧ ਨਹੀਂ ਕੀਆ ਅਰ ਰਸਨਾਂ ਤੇ ਕਹਿਆ ਜਗੀਰੀ ਦਾਸ ਤੂੰ ਇਕੋਤ੍ਰ ਸੈ ਕੰਗਾਲਕੋ ਪ੍ਰਸਾਦਿ ਰਾਣੀ ਕੀ ਰਸੋਈ ਤੇ ਬਗੈਰ ਬਾਂਟਤ ਹੈ ਤਾਂ ਇਸਕੀ ਜ਼ੁਬਾਨ ਸੇ ਆਵਾਜ਼ ਨਾ ਨਿਕਲੇ ਅਰ ਇਸਕੇ ਮੁਖਤੇ ਬਾਤ ਇਸ ਵਾਸਤੇ ਨਹੀਂ ਸੀ ਨਿਕਸਤੀ ਜੋ ਏਕ ਤੋ ਏਹ ਝੂਠਾ ਅਰ ਦੂਸਰੇ ਰਾਜਾ ਜੀ ਸਤਿਬ੍ਰਿਤ ਅਰ ਸਤ ਸਰੂਪ ਥੇ ਸੋ ਉਨਕੇ ਸਨਮੁਖ ਝੂਠਕੈਸੇ ਬੋਲਸਕੇ ਸੋ ਜਬ ਇਸਕੇ ਮੁਖ ਸੇਂ ਆਵਾਜ਼ ਨਾ ਨਿਕਲੀ ਤਬ ਰਾਜਾ ਨੇ ਕਹਿਆ ਕਿ ਰੇ ਤੂੰ ਤਾਂ ਤ੍ਰੀਮਤ ਕਾ ਰੂਪ ਹੈਂ ਸੋ ਐਸੇ ਕਹਿ ਕਰ ਰਾਜਾ ਚੁਪ ਕਰ ਰਹਿਆ ਅਰ ਏਹੁ ਡੇਰੇ ਆਇਆ ਤੇ ਲਗਾ ਵਿਚਾਰ ਕਰਨ ਜੋ ਹੁਣ ਮੈਂ ਕਿਆ ਕਰਾਂ ਮੁਝ ਕੋ ਤੋ ਸਾਪ ਗੁਰੋਂ ਕਾ ਹੂਆ ਹੈ ਸੋ ਤਬ ਇਸ਼ਕਾ ਸ਼ਰੀਰ ਲੰਗਰ ਵਿੱਚ ਹੀ ਢਲਨ

ਲਗਾ ਪਰ ਬੁਰੀ ਕਸ਼ਟਤਾਈ ਸੇ ਜਬ ਦੋ ਪਹਿਰ ਅਰੜਾਉਂਦਾ ਰਹਿਆ ਤਬ ਰਾਣੀ ਜੀ ਨੇ ਪੁਕਾਰ ਸੁਣੀ ਅਰ ਓਹ ਬਹੁਤ ਦਇਆ ਵਾਨ ਸੇ ਸੁਣਕੇ ਆਏ ਸੋ ਜਬ ਆਇ ਕਰ ਦੇਖਾ ਤਬ ਏਸਨੇ ਕਹਾ ਹੇ ਮਾਤਾ ਜੀ ਮੈਨੂੰ ਰਾਜਾ ਜੀ ਦਾ ਸ੍ਰਾਪ ਹੋਇਆ ਹੈ ਜੋ ਜਾਹ ਤੂੰ ਤਾਂ ਤ੍ਰੀਮਤ ਹੈਂ ਅਤੇ ਹੁਣ ਮੇਰੀ ਦੇਹ ਛੁਟਦੀ ਨਾਹੀਂ ਸੋ ਕਦੀ ਮੇਰਾ ਭੀ ਉਧਾਰ ਹੋਸੀ ਤਾਂ ਮਾਤਾ ਨੇ ਕਹਾ ਹੇ ਪੁਤ੍ਰ ਤਿੰਨ ਜਨਮ ਇਸਤ੍ਰੀ ਦੇ ਜਾਮੇਂ ਵਿੱਚ ਰਹੇਂ ਗਾ ਅਤੇ ਚੌਥਾ ਭੀ ਇਸਤ੍ਰੀ ਦਾ ਹੋਸੀ ਪਰ ਉਸ ਭਰਤੇ ਤੇ ਤੂੰ ਗਤਿਨੂੰ ਪ੍ਰਾਪਤਿ ਹੋਵੇਂ ਗੀ ਤੇ ਫੇਰ ਮਨੁੱਖ ਦਾ ਜਨਮ ਹੋਵੇ ਗਾ ਸੋ ਇਤਨੀ ਬਾਤ ਕਹ ਕਰ ਰਾਣੀ ਮੰਦ੍ਰ ਮੈਂ ਆਈ ਅਰ ਪਿੱਛੇ ਇਸਦਾ ਸਰੀਰ ਚਲ ਗਿਆ ਅਤੇ ਭਾਈ ਘੋਹਾ ਸ਼ਸਤ੍ਰ ਕਾਰੋਂ ਨੇ ਭੀ ਕਹਿਆ ਹੈ ਕਿ ਜੋ ਜੂਠਾ ਕਰਕੇ ਕਿਸੇ ਮਾਨੁੱਖ ਯਾਇਸਤ੍ਰੀਨੂੰ ਦੇਂਦਾ ਹੈ ਓਹ ਇਸਤ੍ਰੀਦੇ ਹੀ ਜਨਮ ਵਿਚ ਰਹਿੰਦਾ ਹੈ ਸੋ ਏਸਨੇ ਇਕ ਤਾਂ ਜੂਠਾ ਰਾਣੀ ਨੂੰ ਖੁਵਾਇਆ ਤੇ ਦੂਸਰਾ ਰਾਜਾ ਕਾ ਸ੍ਰਾਪ ਹੋਇਆ ਪਰ ਭਾਈ ਘੋਹਾ ਭਗਤ ਕੀਤੀ ਜਾਂਦੀ ਨਹੀਂ ਜੋ ਤ੍ਰੀਮਤ ਭੀ ਹੋਈ ਪਰ ਸਾਈਂ ਲੋਕਾਂ ਦੇ ਘਰ ਹੋਂਦੀ ਰਹੀ ਅਤੇ ਹੁਣ ਤੇਰੇ ਘਰ ਇਸਤ੍ਰੀ ਹੋਕਰ ਸਿਝਸੀ ਅਰ ਹੁਣ ਫੇਰ ਮਰਦ ਦੇ ਜਨਮ ਹੋਕੇ ਉਧਰੇਗੀ ਅਰ ਅਗੇਜਿਨਾਂਦੇਘਰ ਹੁੰਦੀ ਰਹੀ ਹੈ ਸੋ ਤਿਨਾਂ ਦੇ ਨਾਉ ਇਹ ਹਨ ਜੋ ਪਹਿਲੇ ਖਤ੍ਰੀ ਸੀ ਰਾਮਦਾਸ ਓਸ ਦੇ ਘਰ ਹੋਈ ਸੀ ਸੋ ਓਹ ਭੀ ਸੰਤ ਆਹਾ ਅਰ ਫੇਰ ਇਕਸ ਤਿਖਾਣ ਧਰਮੇ ਦੇ ਘਰ ਹੋਈ ਸੋ ਉਹਭੀ ਭਲਾਸਿੱਖ ਹੀ ਥਾ ਪਰ ਏਸ ਨੇ ਸੀਲ ਨਾ ਪਾਲਿਆ ਹਰਾਮ ਹੀ ਕਰਦੀ ਰਹੀ ਅਤੇ ਇਸ ਦੇ ਘਰ ਵਾਲਾ ਸੰਤ ਸਾ ਸੋ ਓਸ ਨੇ ਮੂੰਹ ਤੇ ਕੁਝ ਨਾ ਕਹਾ ਪਰ ਫੇਰ ਉਸ ਪਾਸ ਤੇ ਚੁਮਾਰ ਦੇ ਘਰ ਹੋਈ ਪਰ ਉਹ ਭੀ ਸ਼ਬਦ ਬਾਣੀ ਪੜਦੇ ਸੁਣਦੇ ਸੇ ਅਤੇ ਏਸਦੇ ਭਰਤਾ ਦਾ ਨਾਉ ਬੀਨਾ ਥਾ ਅਤੇ ਤਦ ਇਹ ਬਹੁਤ ਸੁੰਦ੍ਰਸੀ ਪਰ ਏਸ ਦਾ ਸਤ ਰਿਹਾ ਸੋ ਸਤ ਰਹੇ ਦਾ ਸਦਕਾ ਹੁਣ ਤੇਰੇ ਘਰ ਹੈ ਅਤੇ ਜਦ ਤੇਰੇ ਘਰੋਂ ਮਰਸੀ ਤਦ ਫੇਰ ਮਰਦ ਜਾਮਾ ਹੋਸੀ ਸੋ ਭਾਈ ਇਸ ਦੀ ਇਉਂ ਹਕੀਕਤ ਹੈ ਤਾਂਘੋਹੇ ਪੁੱਛਿਆ ਮਿਹਰਵਾਨ ਸੈਦੋ ਕਦ ਉਧਰਸੀ ਤਾਂ ਸ੍ਰੀ ਗੁਰੂ ਨਾਨਕ ਜੀਸਲੋਕ ਕਹਿਆ ॥ ਸਲੋਕ ਮਹਲਾ ੧॥ ਦਸਤ ਮੁਹਾਰ ਆਪਣੇ ਵਸਿ ਰਾਖੀ ਜਾਂ ਤੁਣ ਕੈ ਤਾਂ ਤੋਲੈ ॥ ਭਰਮਭੀਤਿ ਵਿਚ ਸਭ ਜਗ ਡੋਲਿਆ ਵੋਹ ਆਪ ਅਡੋਲ ਨ ਡੋਲੈ ॥ ਪੈਨਣਹਾਰਾ ਸਦ ਅਬਿਨਾਸ਼ੀ ਤਾਂ ਤੇ ਰਹੈ ਨਿਆਰਾ ॥ ਕਹੁ ਨਾਨਕ ਕੋਟਿ ਜੁਗ ਬੀਤੇ ਤਾਂਕਾ ਅੰਤੁ ਨਪਾਰਾਵਾਰਾ ॥ ਮੁਖ ਆਗਰ ਕਾ ਕਹਿਆ ਜੋ ਮਾਨੈ ਸੋ ਸਿਖ ਭਰਮ ਭੁਲਾਨੇ ॥ ਸ਼ਬਦਿ ਨਿਰੰਤਰ ਜੇ ਸਿਖ ਖੋਜੈ ਸਾਚੇ ਸਬਦ ਸਮਾਨੇ॥ ਬਾਬਾ ਮਹਲਾਂ ਮਹਲ ਜੋ ਨਾਵਾਂ ਪ੍ਰਗਟਿਓ ਆਇ॥ ਤਿਸਨੋ ਬਖਸੇ ਨਾਨਕਾ ਜਿਸਨੋ ਦੇਇ ਬੁਝਾਇ॥ ੧ ॥ ਫੇਰ ਘੋਹੇ ਅਰਦਾਸ ਕੀਤੀ ਜੀ ਮੇਹਰਵਾਨ ਤੂੰ ਖਾਂਦਾ ਪੀਂਦਾ ਕਿਛ ਨਾਹੀਂ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਸਲੋਕ ਮਹਲਾ ੧ ॥ ਆਪਾ ਮੱਧੇ ਘਰ ਕਰੇ ਨਾਕਿਛ ਪੀਐ ਨ ਖਾਇ ॥ਨੀਚਾ ਅੰਦ੍ਰ ਨੀਰ ਜਾਤਿਸਤਿ ਗੁਰੁ ਰਹੇ ਬਿਲਾਇ ॥ ਸਾਂਗੀ ਸਾਂਗ ਰਚਾਇਆ ਫੀਟੈ ਸਗਲ ਜਹਾਨ॥ ਨਾਨਕ ਗੁਰਮੁਖ ਉਬਰੇ ਕੋ ਸ਼ਬਦ ਰਤਾ ਗਿਆਨਾ ॥ ਗੁਰ ਚੇਲੇ ਰਹਿ

ਰਾਸ ਹੈ ਅੰਤਰਿ ਦੇਖੈ ਟੋਹਿ ॥ ਸਾਖੀ ਹਰਿ ਪ੍ਰਭ ਹੋਇਆ ਨਾਹਿੰ ਮਿਲਾਵਾ ਹੋਇ ॥ ੧ ॥ ਭਾਈ ਅਗੈ ਹੋਰ ਸਮਾ ਵਰਤਦਾ ਸੀ ਪਰ ਜਿਤਨਾ ਚਿਰ ਸਾਡਾ ਅਵਿਤਾਰ ਰਹਿਸੀ ਤਿਤਨਾ ਚਿਰ ਜੁਗ ਭਲਾ ਵਰਤ ਸੀ ਤੇ ਘੋਰ ਕਲਜੁਗ ਅਗੇ ਵਰਤਸੀ ਜੋ ਪੀਰ ਦੀ ਪੀਰੀ ਨਾ ਰਹਿਸੀਤੇ ਫਕੀਰ ਦੀਫਕੀਰੀ ਨਾ ਰਹਿਸੀ ਸੋ ਆਪ ਨਿਰੰਕਾਰ ਹੀ ਸੱਚਾ ਹੋਸੀ ਹੋਰ ਸਭ ਝੂਠੇ ਹੋਸਨ ਤੇ ਸਰੀਰਾਂ ਵਿਚੋਂ ਬਰਕਤ ਭੀ ਘਟ ਜਾਸੀ ਤੇ ਕਿਸੇ ਸੰਤ ਵਿਚ ਬਰਕਤ ਹੋਸੀ ਤਾਂ ਭਾਈਘੋਹੇ ਅਰਦਾਸ ਕੀਤੀ ਜੀ ਪਾਤਿਸਾਹੁ ਪ੍ਰਸਾਦਿ ਤਾਂ ਮੂੰਹ ਪਾਵੋਤਾਂਗੁਰੂ ਨਾਨਕ ਜੀ ਕਹਿਆ ਕਿ ਭਾਈ ਘੋਹਾਤੂੰਆਪਣੇ ਨਫਰਨੂੰ ਲਿਆਵੇਂ ਤਾਂਅਸੀਂ ਪ੍ਰਸਾਦਿਅਚਵੀਏ ਤਾਂ ਘੋਹੇ ਆਖਿਆ ਮੇਹਰਵਾਨ ਕਿਆ ਜੀਆ ਜੰਤਾਂ ਨੂੰ ਮਿਲਨਾਂ ਹੈ ਪ੍ਰਸਾਦਿ ਅਚਵੀਏ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਬਿਨਾਂ ਉਪਦੇਸ਼ ਮਿਲਾਪ ਅਸਾਂ ਪ੍ਰਸਾਦਿ ਅਚਵਨਾ ਨਹੀਂ ਤਾਂ ਘੋਹੇ ਆਪਣੀ ਤ੍ਰੀਮਤ ਨੂੰ ਕਹਿਆ ਹੇ ਸਿਖਣੀਏ ਤੂੰ ਕਰਮਦੇਵੀ ਆਪਣੀ ਨੋਹ ਨੂੰ ਅਤੇ ਅੰਮ੍ਰਿਤੀਏ ਨੂੰ ਭੇਜ ਦੇਵੇਂ ਤਾਂ ਓਹ ਭੀ ਦਰਸਨ ਕਰ ਜਾਵਨ ਤਾਂ ਗੁਰੂ ਜੀ ਕੇ ਪਾਸੋਂ ਸੁਖਦੇਵਾਂ ਤੁਰਕੇ ਘਰ ਗਈਤਾਂਘੋਹੇ ਅਤੇ ਦਰਸੇ ਦੁਹਾਂ ਹਥ ਜੋੜੇ ਅਰ ਕਹਿਆ ਕਿ ਪਾਤਿਸ਼ਾਹ ਤੂੰ ਜਾਣੀ ਜਾਣ ਹੈਂ ਸੋ ਗਰੀਬ ਨਿਵਾਜ ਤੂੰ ਕਿਸ ਅਧਾਰ ਰਹਿੰਦਾ ਹੈਂ ਜੋ ਖਾਂਦਾ ਪੀਂਦਾ ਕਿਛ ਨਹੀਂ ਤਾਂ ਗੁਰੂ ਜੀ ਸਲੋਕ ਕਹਿਆ ਸਲੋਕ ਮਹਲਾ ੧ ਆਦਿ ਪੁਰਖ ਕੋ ਹਮਨੇ ਜਾਨਿਆ ॥ ਦੂਸਰ ਕੋ ਹਮ ਨਾਹਿ ਪਛਾਨਿਆਂ ॥ ਏਕਸ ਕੇ ਗੁਣ ਗਾਇ ਬਿਅੰਤ ॥ ਜੋ ਸਗਲ ਸਾਮਿਗ੍ਰੀ ਕਾ ਜਾਨੈ ਅੰਤ ॥ ਖਟ ਦਰਸਨ ਉਸਕਾ ਧਿਆਨ ਧਾਰਹਿ ॥ ਦੇਉ ਦਾਨੋਂ ਦੈਂਤ ਉਸ ਉੱਪਰ ਡਾਰਕੈ ਵਾਰੈਂ ॥ ਹਮਨੇ ਏਕ ਨਿਰੰਜਨ ਧਿਆਇਆ ॥ ਤਿਸਕਰ ਜਨਮ ਮਰਨ ਕਾ ਭਉ ਗਵਾਇਆ ॥ ਜਬ ਦੇਖਿਆ ਪਾਰ ਬ੍ਰਹਮ ਕਰਤਾ ਅਬਿਨਾਸੀ ॥ ਤਬ ਹਮਰੀ ਟੂਟ ਗਈ ਪੈਰਨਕੀ ਫਾਸੀ ॥ ਦੂਜੈ ਕੋ ਹਮ ਕਬਹੁ ਨ ਜਾਨਿਆਂ ॥ ਏਕਸ ਕੇ ਰੰਗ ਹਮਰਾ ਮਨ ਮਾਨਿਆ ॥ ਜਿਸ ਜਗਤ ਕੌ ਲੋਕ ਸਤਿ ਕਰਿ ਮਾਨੈ ॥ ਗੁਰ ਪ੍ਰਸਾਦਿ ਸੁਫਨਾ ਕਰਿ ਜਾਂਨੈ ॥ ਔਰ ਲੋਗ ਤ੍ਰੈ ਗੁਣ ਮੈਂ ਜਰਤੇ ॥ ਹਮ ਇਸ ਪਾਪ ਮਧ ਨਹੀਂ ਘਰ ਕਰਤੇ ॥ ਜਬ ਕਾ ਦੇਖਿਆ ਦੀਨ ਦਇਆਲਾ ॥ ਤਬ ਕਾ ਹਮਰਾ ਛੂਟਿਆ ਸਭ ਜੰਜਾਲਾ ॥ ਸਾਧ ਸੰਗਿ ਹਮ ਰਲ ਕੀਰਤਨ ਕਰਤੇ ॥ ਜਲ ਮਹਿ ਜਲਹੀ ਰੂਪ ਹੋਇ ਨਿਰੰਕਾਰੀ ਫਿਰਤੇ ॥ ਕਹੁ ਨਾਨਕ ਹਮ ਝੋਲ ਪਿਆਲਾ ਅੰਮ੍ਰਿਤਿ ਕਾ ਪੀਆ ॥ ਤਿਸ ਕਰਓ ਅੰਕਾਰ ਕੇ ਸੰਗਿ ਰਲੀਆ ॥ ੧ ॥ ਜਾਂ ਸ਼ਬਦ ਦਾ ਭੋਗ ਪਾਇਆ ਤਾਂ ਅੰਮ੍ਰਿਤੀਏ ਆਇਕੇ ਮੱਥਾ ਟੇਕਿਆ ਅਤੇ ਪਿੱਛੇ ਤੇ ਕਰਮਦੇਵਾਂ ਨੇ ਮੱਥਾ ਆਨ ਟੇਕਿਆ ਤਾਂ ਗੁਰੂ ਨਾਨਕ ਜੀ ਕਹਿਆ ਆਉ ਭਾਈ ਅੰਮ੍ਰਿਤੀਆ ਕਰਤਾਰ ਚਿਤਿ ਆਵੈ ਅਤੇ ਬੀਬੀ ਕਰਮਦੇਵਾਂ ਨੂੰ ਭੀ ਕਰਤਾਰ ਚਿਤ ਆਵੈ ਤਾਂਘੋਹੇ ਅਤੇ ਦਰਸੇ ਦੋਹਾਂ ਮੱਥਾ ਟੇਕਿਆ ਅਤੇ ਫੇਰ ਗੁਰੂ ਜੀਅੱਗੇਕਰਮ ਦੇਵੀਨੇਂ ਬਹੁਤ ਆਧੀਨਗੀ ਸਾਥ ਮੱਥਾ ਟੇਕਿਆ ਅਰ ਬੜੇ ਅਦਬ ਨਾਲ ਗਲਵਿਚ ਪੱਲਾ ਪਾਇਕੇ ਅਰਦਾਸ ਕੀਤੀ ਕਿ ਜੀ ਪਾਤਿਸ਼ਾਹ ਸਾਸਾਂ ਦਾ ਸਹਾਈ ਹੋਵੀਂ ਤੇ ਨਾਮ ਦੀ ਦਾਤਿ ਦੇਵੀਂ ਤੇ ਗਰੀਬ

ਨਿਵਾਜ ਤੇਰੇ ਚਰਣਾ ਨਾਲ ਧਿਆਨ ਰਹੈਤਾਂ ਗੁਰੂ ਨਾਨਕ ਜੀ ਬਚਨ ਕੀਤਾ ਭਾਈ ਘੋਹਾ ਤੇਰੀ ਨੋਹ ਬੜੀ ਗੁਰਮੁਖ ਹੈ ਤੇ ਪਿੱਛੇ ਭੀ ਭਲੀਆ ਹੀ ਤਾਂ ਘੋਹੇ ਆਖਿਆ ਜੀ ਮਿਹਰਵਾਨ ਤੁਸਾਂ ਗੁਲਾਮ ਨੂੰ ਕੀ ਫੁਰਮਾਇਆ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਘੋਹਾ ਤੇਰੀ ਨੋਂਹ ਦੀ ਵਾਰਤਾ ਜੋ ਤ੍ਰੇਤੇ ਵਿਚ ਰਾਜਾ ਜਨਕ ਕੀ ਰਾਣੀ ਕਮਲਾਵਤੀ ਕੀ ਖਾਸ ਗੋਲੀ ਹੋਤੀ ਥੀ ਅਰ ਬਹੁਤ ਟਹਿਲ ਮੇਂ ਰਹਿਤੀ ਥੀ ਅਰ ਜਬ ਰਾਜਾ ਜ਼ਨਾਨਿਓਂ ਮੇਂ ਜਾਤਾ ਥਾ ਤੋ ਇਸਕਾ ਨਾਮ ਕਮਲਾ ਵਤੀ ਹੋਤਾ ਥਾ ਸੋ ਰਾਜਾ ਜੀ ਇਸਕੋ ਪੂਛੈਂਗੀ ਕਮਲਾਵਤੀ ਤੇਰਾ ਵੀਵਾਹ ਕਰ ਦੇਵੈਂ ਜੋ ਤੂੰ ਇਸ ਬਾਤ ਪਰ ਰਾਜੀ ਹੋਵੈਂ ਤੌ ਤੇਰਾ ਇਸੀ ਪੁਰਖ ਸਾਥ ਵਿਵਾਹੁ ਕਰਾਇ ਦੇਵੈਂ ਤਬ ਇਹ ਕਹਿਤੀ ਥੀ ਜੋ ਤੁਮ ਮੇਰੇ ਗੁਰੂ ਹੋ ਸੋ ਤੁਮ ਆਪਣੇ ਦਰਸਨ ਕੀ ਹੀ ਮੁਝੇ ਤ੍ਰਿਪਤਿ ਦੇਹੋ ਤਬ ਰਾਜੇ ਗੰਭੀਰ ਬਾਣੀ ਦਇਆ ਕਰਕੇ ਕਹਾ ਜੋ ਰੀ ਕਮਲਾ ਵਤੀ ਤੇਰਾ ਏਕ ਜਨਮ ਔਰ ਰਹਿਆ ਹੈ ਸੋ ਉਸ ਕੇ ਘਰ ਮੇਂ ਤੂੰ ਬੀਸ ਬਰਸ ਰਹੈਂਗੀ ਪਰ ਤੇਰਾ ਧਰਮ ਸਤ ਰਹੇਗਾ ਅਰ ਪਾਛੈ ਉਸਕੇ ਮਿਰਤ ਹੋਵੈਂਗੀ ਸੋ ਤਬ ਤੇਰੇ ਘਰ ਵਾਲੇ ਕਾ ਨਾਮ ਤੇਜ ਨਿਧਿ ਹੋਵੈਗਾ ਤੇ ਜਨਮ ਖੱਤ੍ਰੀ ਦੇ ਘਰ ਹੋਵੈਗਾ ਅਰ ਫੇਰ ਤੂੰ ਉਸਕੇ ਘਰ ਤੇ ਮਿਰਤ ਹੋਕਰ ਜੱਟ ਦੇ ਘਰ ਹੋਕਰ ਉਧਰੈਂਗੀ ਸੋ ਹੁਣ ਤੂੰ ਘੋਹ ਸਿੱਖਦੀ ਨੂੰਹ ਹੈਂ ਤੇ ਦਰਸੇ ਸੰਤ ਦੀ ਸਿੱਖਣੀ ਹੈਂ ਅਰ ਹੁਣ ਬੇੜਾ ਪਾਰ ਲੰਘ ਸੀ ਜੋ ਹੁਣ ਤੇਰਾ ਗੁਰੂ ਕੇ ਚਰਨਾ ਪਾਸ ਠਿਕਾਣਾਂ ਹੋਸੀ ਅਰ ਤੇਰੇ ਸੰਗਿ ਕਰਕੇ ਮਾਈਆਂ ਪੁਰਖ ਉਧਰਨ ਗੇ ਤੇ ਫੇਰ ਗੁਰੂ ਨਾਨਕ ਜੀ ਕਹਿਆ ਲਿਆਓ ਭਾਈ ਘੋਹਾ ਤੇਰਾ ਪ੍ਰਸਾਦਿ ਅਚਵੀਏ ਤੇ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਛੇ ਵੰਡੇ ਕਰ ਜੋ ਏਕ ਘੋਹੇ ਨੂੰ ਦੇਹੁ ਅਰ ਇਕ ਅੰਮ੍ਰਿਤੀਏ ਨੂੰ ਇਕ ਬਾਟਾ ਦਰਸੇ ਨੂੰ ਅਰ ਇਕ ਕਰਮ ਦੇਵਾਂ ਨੂੰ ਅਰ ਇਕ ਤੂੰ ਲੈ ਅਰ ਇਕ ਸਾਡੇ ਹੱਥ ਲਿਆਇ ਕਰ ਦੇਹੁ ਅਰ ਕਹਜਾ ਕਿ ਭਲਾ ਸੁਖਦੇਵਾਂ ਨੇ ਅਸਾਡੇ ਵਾਸਤੇ ਉਤਮ ਪ੍ਰਸਾਦਿ ਆਂਦਾ ਹੈ ਤਾਂ ਗੁਰੂ ਨਾ ਨਕ ਜੀ ਨੇ ਪ੍ਰਸਾਦਿ ਮੂੰਹ ਪਾਇਆ ਤਾਂ ਫਿਰ ਸਭਨਾਂ ਨੇਂ ਮੂੰਹ ਪਾਇਆ ਅਤੇ ਫਿਰ ਗੁਰੂ ਜੀ ਮੂੰਹ ਪਾਇ ਕਰ ਘੋਏ ਨੂੰ ਅੰਮ੍ਰਿਤੀਏ ਨੂੰ ਦਰਸੇ ਨੂੰ ਕਰਮਦੇਵਾਂ ਨੂੰ ਚੌਹਾਂ ਨੂੰ ਸੀਤ ਪ੍ਰਸਾਦਿ ਦਿੱਤਾ ਪਰ ਘੋਹੇ ਨੂੰ ਰਸਨਾ ਵਿਚੋਂ ਚਿੱਥਿਆ ਹੋਇਆ ਰੰਚਕ ਮਾਤ੍ਰ ਦਿੱਤਾ ਤਾਂ ਭਾਈ ਘੋਹੇ ਨੇ ਉਹ ਮੂੰਹ ਪਾਇਆ ਸੋ ਪਾਉਣੇ ਨਾਲ ਹੀ ਕਪਾਟ ਖੁੱਲ ਗਏ ਅਰ ਦਿੱਬ ਦ੍ਰਿਸ਼ਟ ਹੋਇ ਗਈ ਅਰ ਸੁੱਧ ਰਿਦਾ ਹੋ ਆਇ ਆ ਅਰ ਬਾਣੀ ਉਚਾਰਣ ਲਗਾ ਤਾਂ ਦਰਸੇ ਅਤੇ ਅੰਮ੍ਰਿਤੀਏ ਨੂੰ ਭੀ ਸੀਤ ਪ੍ਰਸਾਦਿ ਦਿੱਤਾ ਤਾਂ ਫਿਰਿ ਤਿੰਨੇ ਇਕ ਰੂਪ ਹੋਇ ਗਏ ਤਾਂ ਭਾਈ ਘੋਹੇ ਸ਼ਬਦ ਉਚਰਿਆ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਕੈ ॥

॥ ਧੰਨ ਧੰਨ ਗੁਰੂ ਨਾਨਕ ਜੀ ਜਿਨ ਪੂਰਨ ਕੀਆ ਉਪਦੇਸ਼ ॥ ਭਈ ਕ੍ਰਿਪਾ ਨਿਰੰਜਨ ਕੀ ਜਬ ਹਮ ਤਿਸਕੀ ਨਜ਼ਰ ਤੇ ਹਮ ਤਰੇ ਔਰ ਤਰੇ ਹੈਂ ਅਨੇਕ ॥ ਤੁਮਰੇ ਤੁਮਰਾ ਦਰਸ਼ਨ ਕੀਨਾ ॥ ਐਸਾ ਤੁਮਾਰਾ ਨਾਮ ਹੈ ਜੋ ਗਰੀਬਨਿਵਾਜ਼ ਆਪ ਪ੍ਰਬੀਨਾ ॥ ਤੁਮ ਦਰਸ਼ਨ ਹਮ ਭਏ ਸੁਹੇਲੇ ॥ ਧੰਨ ਧੰਨ ਗੁਰੂ ਨਾਨਕ ਜੀ ਜਿਨ ਪੈਰ ਕੇ ਬੰਧਨ ਖੋਲ੍ਹੇ ॥ ਹਮ ਕੀਟ ਜੰਤ ਕ੍ਰਿਮਾਣ ਕੀ ਕਰੋ ਸਹਾ- ਕ੍ਰਿਪਾ ਕੀਨੀ ਤਬ ਤੁਮਾਰਾ ਹਮ ਦਰਸ਼ਨ ਪਾਇਆ ॥

ਇਆ॥ ਦੇਸ ਦਿਸੰਤਰ ਹਮ ਫਿਰ ਬਹੁ ਥਾਕੇ॥ਕਿਨਹੁ ਨ ਦਿਖਾਇਆ ਉਹ ਪ੍ਰੇਮ ਰਸ ਪਾਗੇ॥ ਗੁਰੁ ਪਰਮੇਸ਼ਰ ਗੁਰੁ ਨਾਨਕ ਤੂੰ ਗੁਰੁ ਸੂਰਾ ਤੂੰ ਪੂਰਾ॥ ਖੋਲ ਕਪਾਟ ਮੁਝ ਚੇਰੇ ਹੂੰਕੇ ਸਭਕਾਰਜ ਕੀਨਾ ਹੈ ਪੂਰਾ॥ ੧ ॥ ਤਾਂ ਫਿਰ ਸਭੇ ਚਾਰੋਂ ਨੇ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਿਆ ਫਿਰ ਨਾਨਕ ਜੀ ਨੇ ਘੋਹੇ ਨੂੰ ਥਾਪੀ ਲਾਈ ਤਾਂ ਘੋਹਾ ਸ਼ਬਦ ਵਿਚ ਮਗਨ ਹੋਇਆ ਤੇ ਗੁਰੂ ਨਾਨਕ ਜੀ ਓਥੋਂ ਰਮਦੇ ਰਹੇ॥ ਬੋਲਹੁ ਜੀ ਵਾਹਿਗੁਰੂ॥

# ਉਪਰੰਤ ਸਾਖੀ ਸੰਤਾਂ ਨਾਲ ਹੋਈ

ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਪੂਰਬ ਦੀ ਧਰਤੀ ਜਾਇ ਪ੍ਰਾਪਤਿ ਹੂਏ ਤਾਂ ਓਥੇ ਸ੍ਰੀ ਗੁਰੂ ਬਾਬੇ ਜੀ ਨੂੰ ਮਹਾਂਪੁਰਖ ਆਇ ਮਿਲੇ ਅਤੇ ਆਇ ਕਰ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਅਤੇ ਮੁਖਹੁੰ ਆਖਿਓਨੇ ਬਾਬਾ ਜੀ ਰਾਮ ਰਾਮ ਤਾਂ ਅੱਗੋ ਗੁਰੂ ਨਾਨਕ ਜੀ ਕਹਿਆ ਆਵੋ ਜੀ ਸੰਤਹੁ ਜੀ ਸੱਤਿ ਰਾਮਜੀ ਆਈਏ ਜੀ ਬੈਠੀਏ ਜੀ ਤਾਂ ਓਹਨਾਂ ਸੰਤਾਂ ਨੇ ਇਕ ਘੜੀ ਬੈਠਕਰ ਅਰਦਾਸ ਕੀਤੀ ਜੀ ਹਮ ਆਪਦੇ ਨਾਮ ਤੋਂ ਬਲਿਹਾਰ ਹਾਂ ਜੀ ਜੇ ਗਰੀਬਨਿਵਾਜ਼ ਜੀ ਆਪਦਾ ਹੁਕਮ ਹੋਵੇ ਤਾਂ ਇਕ ਬੇਨਤੀ ਕਰੀਏ ਜੋ ਹਮਾਰੇ ਦਿਲ ਮੇਂ ਸੰਸਾ ਹੈ ਸੋ ਪੂਛੀਏ ਜੀ ਤਾਂ ਸ੍ਰੀ ਗੁਰੂ ਜੀ ਕਹਆ ਜੋ ਤੁਮਾਰੇ ਮਨ ਮੈਂ ਆਂਵਦੀ ਹੈ ਸੋ ਪੂਛੋ ਜੀ ਤਾਂ ਉਨਾਂ ਸੰਤਾਂ ਕਹਿਆ ਜੀ ਜੋ ਕਈ ਲੋਕ ਦਾਨ ਪੁੰਨ ਕਰਦੇ ਹੈਨ ਇਕ ਹੋਮ ਜੱਗ ਕਰਦੇ ਹਨ ਇਕ ਤੀਰਥ ਕਰਦੇ ਹੈਨ ਸੋ ਤਿਨ ਕਉ ਕਸਾ ਫਲ ਹੋਵੇਗਾ ਔਰ ਤਿਨਕੀ ਮੁਕਤਿ ਹੋਵੇਗੀ ਕਿ ਨਾ ਹੋਵੇਗੀ ਤਾਂ ਗੁਰੂ ਜੀ ਨੇ ਇਕ ਸ਼ਬਦ ਕਹਿਆ ਰਾਗ ਭੈਰਉ ਮਹਲਾ ੧ ॥ ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ॥ ਰਾਮ ਨਾਮ ਬਿਨ ਮੁਕਤਿ ਨ ਪਾਵਸ ਮੁਕਤਿ ਨਾਮ ਗੁਰਮੁਖਿ ਲਹੈ॥੧॥ ਰਾਮ ਨਾਮ ਬਿਨ ਬਿਰਥੇ ਜਗ ਜਨਮਾ॥ ਬਿਖ ਖਾਵੈ ਬਿਖ ਬੋਲੀ ਬੋਲੈ ਬਿਨ ਨਾਵੈ ਨਿਹਫਲ ਮਰਿ ਭਰਮਨਾ॥੧॥ਰਹਾਉ ॥ ਪੁਸਤਕ ਪਾਠ ਬਿਆਕਰਣ ਬਖਾਣੈ ਸੰਧਿਆ ਕਰਮ ਤ੍ਰਿਕਾਲ ਕਰੈ॥ ਬਿਨ ਗੁਰ ਸ਼ਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨ ਉਰਝ ਮਰੈ॥੨॥ ਡੰਡ ਕਮੰਡਲ ਸਿਖਾ ਸੂਤ ਧੋਤੀ ਕੀਨੀ ਤੀਰਥ ਗਵਨ ਅਤਿ ਭ੍ਰਮਨ ਕਰੈ॥ ਰਾਮ ਨਾਮ ਬਿਨ ਸਾਂਤ ਨ ਆਵੈ ਜਪਿ ਹਰਿ ਹਰਿ ਨਾਮ ਸੁਪਾਰ ਪਰੈ॥ ੩ ॥ ਜਟਾ ਮੁਕਟ ਤਨ ਭਸਮ ਲਗਾਈ ਬਸਤ੍ਰ ਛੋਡਿ ਤਨ ਨਗਨ ਭਇਆ॥ ਰਾਮ ਨਾਮ ਬਿਨ ਤ੍ਰਿਪਤਿ ਨ ਆਵੈ ਕਿਰਤ ਕੇ ਬਾਂਧੇ ਭੇਖ ਭਇਆ॥ ੪ ॥ ਜੇਤੇ ਜੀਅ ਜੰਤ ਜਲ ਥਲ ਮਹਿ ਜਤ੍ਰ ਕਤ੍ਰ ਤੂੰ ਸਰਬ ਜੀਆ॥ ਗੁਰ ਪ੍ਰਸਾਦਿ ਰਾਖ ਲੇਹ ਜਨ ਕਉ ਹਰਿ ਰਸ ਨਾਨਕ ਝੋਲ ਪੀਆ॥ ੫ ॥ ੧ ॥ ਤਿਸਕਾ ਪ੍ਰਮਾਰਥ ਸ੍ਰੀ ਗੁਰੂ ਜੀ ਕਹਿੰਦੇ ਹੈਨ॥

ਹੇ ਭਾਈ ਸੰਤ ਪਰਮੇਸ਼ਰ ਦੇ ਪਿਆਰਿਓ ਸੁਣਹੁ ਭਾਵੇਂ ਕੋਈ ਹੋਮ ਕਰੇ ਜੱਗ ਕਰੇ ਭਾਵੇਂ ਤੀਰਥ ਕਰੇ ਭਾਂਵੇ ਜੋਗੀ ਹੋਵੇ ਸੰਨਿਆਸੀ ਹੋਵੇ ਭਾਵੇਂ ਬ੍ਰਹਮ ਚਾਰੀ ਹੋਵੇ ਭਾਵੇਂ ਨਾਂਗਾ ਹੋਵੈ ਸਿਰ ਬਿਖੇ ਕਰਵਤ ਧਰਾਵੇ ਭਾਵੇਂ ਸਗਰੀ ਧਰਤੀ ਭ੍ਰਮੇਂ ਭਾਵੇਂ ਪੂਜਾ ਪੁੰਨ ਸਗਲੇ ਕਰੇ ਅਰ ਬਹੁਤ

ਤਪੱਸਿਆ ਕਰੇ ਅਰ ਦੇਵੀ ਕਉ ਸਾਧਨਾ ਕਰੇ ਤਾਂ ਭੀ ਰਾਮ ਨਾਮ ਸਿਮਰੇ ਬਿਨਾ ਮੁਕਤ ਨਾਹੀਂ ਹੋਂਦੀ ਅਰ ਮੁਕਤ ਤਾਂ ਹੋਵੇ ਜਾਂ ਸਤਗੁਰੂ ਨੂੰ ਮਿਲਕਰ ਸ਼ੁੱਧ ਆਤਮੇਂ ਕਾ ਨਾਮ ਸਿਮਰੇ ਤਾਂ ਇਸਕੀ ਮੁਕਤੀ ਹੋਵੇ ਤੇ ਜਨਮ ਇਸਦਾ ਸਵਰ ਜਾਵੇ ਨਾਹੀਂ ਤਾਂ ਇਸ ਪ੍ਰਾਣੀ ਕਾ ਜਨਮ ਬਿਅਰਥ ਜਾਂਦਾ ਹੈ ਏਹ ਮਨੁੱਖ ਸ੍ਰੀ ਪਰਮੇਸ਼ਰ ਕੇ ਨਾਮ ਤੋਂ ਬਿਨਾ ਬਿਖ ਹੀ ਖਾਂਦਾ ਹੈ ਤੇ ਬਿਖ ਹੀ ਬੋਲਦਾ ਹੈ ਇਸਬਿਖ ਖਾਣੇ ਔਰ ਬੋਲਣੇਦਾ ਕਿਆਫਲ ਹੁੰਦਾ ਹੈ ਏਹ ਬਾਰੰਬਾਰ ਜਨਮਤਾ ਅਰ ਮਰਤਾ ਹੈ ਫੇਰ ਅਨੇਕ ਜੂਨੀ ਵਿਖੇ ਭ੍ਰਮਤਾ ਫਿਰਤਾ ਹੈ ਤਾਂ ਫੇਰ ਉਨਾਂ ਮਹਾਂ ਪੁਰਖਾਂ ਨੇ ਕਹਿਆ ਹੇ ਗੁਰੂ ਜੀ ਇਕ ਪੁਸਤਕ ਪੜ੍ਹਦੇ ਹੈਨ ਇਕਤ੍ਰੈ ਵਖਤ ਸੰਧਿਆ ਤਰਪਨ ਕਰਦੇ ਹੈਨ ਉਨਕੀ ਮੁਕਤ ਹੋਵੇਗੀ ਕਿ ਨਾਹੋਵੇਗੀ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋਂ ਭਾਈ ਸ੍ਰੀ ਨਿਰੰਕਾਰ ਦੇ ਪਿਆਰਿਓ ਜੋ ਚਾਰ ਬੇਦ ਪੜ੍ਹੇ ਅਰ ਭਾਵੇਂ ਤ੍ਰੈ ਵਖਤ ਸੰਧਜਾ ਤਰਪਨ ਕਰੇਭਾਵੇਂ ਆਠਪਹਿਰ ਅਠਾਰਾਂ ਪੁਰਾਨ ਪੜ੍ਹੇ ਤਾਂ ਭੀ ਮੁਕਤ ਨਾ ਹੋਵੇਗੀ ਹੇ ਭਾਈ ਮਹਾਂ ਪੁਰਖੋ ਮੁਕਤ ਤਦ ਹੋਵੇਗੀ ਜਾਂ ਸਤਗੁਰਾਂ ਨੂੰ ਮਿਲਕਰ ਸ੍ਰੀ ਨਿਰੰਕਾਰ ਦਾ ਨਾਮ ਜਪੇ ਤਾਂ ਮੁਕਤੀ ਕਉ ਪ੍ਰਾਪਤਿ ਹੋਵੇਗਾ ਤਾਂ ਫੇਰ ਸੰਤਾਂ ਕਹਿਆ ਜੀ ਇੱਕ ਗ੍ਰਿਸਤ ਛੋਡ ਕਰ ਅਤੀਤ ਹੋ ਜਾਂਦੇ ਹੈਨ ਉਨਕੀ ਮੁਕਤ ਹੋਵੇਗੀ ਕਿ ਨਾਹੀਂ ਤਾਂ ਗੁਰੂ ਜੀ ਕਹਿਆਭਾਈ ਸਿੱਖੋ ਰਾਮ ਕੇ ਲੋਕ ਭਾਵੇਂ ਡੰਡ ਕਮੰਡਲ ਹਾਥਮੇਂ ਲੈਕਰ ਸਿਖਾ ਸੂਤ ਧੋਤੀ ਕਰੇ ਭਾਵੇਂ ਤਿਲਕ ਬਨਾਵੇ ਭਾਵੇਂ ਘਰ ਛੱਡ ਕੇ ਤੀਰਥਾਂ ਪਰ ਜਾਇ ਬੈਠੇ ਯਾਤ੍ਰਾ ਕਰੇ ਭਾਵੇਂ ਸਾਰੀ ਧਰਤੀ ਕੀ ਪਰ ਦੱਖਣਾ ਕਰ ਆਵੇ ਤਾਂਭੀ ਮੁਕਤੀ ਨਹੀਂ ਪਾਂਵਦਾ ਸੁਣ ਭਾਈ ਰਾਮ ਕੇ ਲੋਕਹੁ ਮੁਕਤ ਤਉ ਹੋਵੇਗੀ ਜਾਂ ਸ਼ੁੱਧ ਆਤਮਾ ਤੇ ਪਰਮੇਸ਼ਰ ਕਾ ਭਜਨ ਕਰੇਗਾ ਤਾਂ ਫੇਰ ਉਨਾਂ ਸੰਤਾਂ ਕਹਿਆ ਹੇ ਗੁਰੂ ਜੀ ਇਕ ਜਟਾਂ ਧਾਰ ਫਿਰਦੇ ਹੈਨ ਇਕ ਭਬੂਤ ਲਾਇ ਫਿਰਦੇ ਹੈਨ ਇਕ ਬਸਤ੍ਰ ਰੰਗ ਫਿਰਦੇ ਹੈਨ ਉਨਕੀ ਮੁਕਤ ਹੋਵੇਗੀ ਕੇ ਨਹੀਂ ਹੋਵੇਗੀ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋਂ ਭਾਈ ਭਾਵੇਂ ਭਸਮ ਲਗਾਇ ਫਿਰੇ ਭਾਂਵੇਂ ਕੋਈ ਨਗਨ ਫਿਰੇ ਭਾਵੇਂ ਕੱਪੜੇ ਰੰਗ ਫਿਰੇ ਇਨੀਂ ਬਾਤੀ ਮੁਕਤ ਨਹੀਂ ਹੋਤੀ ਅਤੇ ਸੰਤ ਜੀ ਜੇ ਕਰ ਕੋਈ ਕਹੇ ਕਿ ਮੈਂ ਬਸ਼ਤ੍ਰਾਂ ਦਾ ਤਿਆਗ ਕਰਕੇ ਨਗਨ ਬੈਠ ਰਹਾਂ ਤੇ ਮੁਕਤ ਕਉ ਪ੍ਰਾਪਤ ਹੋਵਾਂ ਤਾਂ ਭੀ ਸੰਤ ਜੀ ਏਹ ਪ੍ਰਾਣੀ ਮੁਕਤ ਨਾਂ ਪਾਵੇਗਾ ਅਤੇ ਮਹਾਂ ਪੁਰਸ਼ੋ ਮੁਕਤ ਤਾਂ ਹੋਵੇ ਜਾਂ ਏਹ ਪ੍ਰਾਣੀ ਅੰਦਰੋਂ
ਹਉਮੈ ਨੂੰ ਗਵਾਵੇ ਅਤੇ ਵਾਹਿਗੁਰੂ ਵਾਹਿਗੁਰੂ ਜਪੇ ਤਾਂ ਇਸਕੀ ਪਰਮ ਗਤੀ ਹੋਵੇਗੀਤਾਂ ਫੇਰ
ਮਹਾਂ ਪੁਰਖਾਂ ਕਹਿਆ ਗੁਰੂ ਜੀ ਜੇਹੜੇ ਜੀਵ ਜਲ ਥਲ ਵਿਚ ਹੈਨ ਉਨਾਂ ਦੀ ਮੁਕਤ ਕਉਣ
ਕਰਦਾ ਹੈ ਜੀ ਤਾਂ ਫੇਰ ਗੁਰੂ ਜੀ ਕਹਿਆ ਭਾਈ ਜੀ ਜੇਹੜੇ ਜੀਵ ਜਲ ਥਲ ਵਿਚ ਰਹਿਣ ਵਾਲੇ
ਹੈਨ ਉਨਾਂ ਦੇ ਨਾਲ ਭੀ ਤਉ ਪਰਮੇਸ਼ਰ ਜੀ ਹੈ ਸੋ ਉਨਾਂ ਜੀਆਂ ਦੀ ਪ੍ਰਿਤ ਪਾਲਾ ਕਰਦੇ ਹੈਨ
ਪਰ ਮੁਕਤ ਉਨਕੀ ਬਿਨ ਗੁਰੂ ਤੋਂ ਨਹੀਂ ਹੁੰਦੀ ਜਦ ਓਹ ਸ਼ੁੱਧ ਆਤਮ ਕਰਕੇ ਰਾਮ ਨਾਮ ਕਾ
ਸਿਮਰਨ ਕਰਦੇ ਹੈਨ ਤਾਂ ਮੁਕਤ ਕਉ ਪ੍ਰਾਪਤ ਹੋਤੇ ਹੈਨ ਤਾਂ ਸ੍ਰੀ ਗੁਰੂ ਜੀ ਕਹਿਆ ਸੁਣਹੁ ਭਾਈ
ਪਰਮੇਸ਼ਰ ਦੇ ਪਿਆਰਿਓ ਅਸਾਡੇ ਮਤ ਵਿਚ ਤਾਂ ਇਸ ਤਰਾਂ ਕਹਿਆ ਹੈ ਆਗੇ ਸੰਤ ਜਨਹੁ

ਈਸ਼ਰ ਕੀ ਗਤਿ ਈਸ਼ਰ ਜਾਣੇ ਉਸਕਾ ਅੰਤ ਨਹੀਂ ਪਾਇਆ ਜਾਂਦਾ ਓਹ ਪਰਮੇਸ਼ਰ ਬਿਅੰਤ ਹੈ ਅਰ ਸਰਬ ਸਾਮਰਥ ਹੈ ਜਿਉਂ ਚਾਹੁੰਦਾ ਹੈ ਤਿਵੇਂ ਹੀ ਕਰਦਾ ਹੈ ਤਾਂ ਏਹ ਬਚਨ ਸੁਣ ਕਰ ਓਹ ਮਹਾਂ ਪੁਰਖ ਸ੍ਰੀ ਗੁਰੂ ਨਾਨਕ ਜੀ ਕੇ ਚਰਨੀਂ ਲੱਗੇ ਤੇ ਕਹਿਣ ਲੱਗੇ ਹੇ ਗ਼ਰੀਬ ਨਿਵਾਜ਼ ਜੀ ਤੂੰ ਹੀ ਪਰਮੇਸ਼ਰ ਹੈਂ ਅਤੇ ਅਸੀ ਆਪਦੀ ਸ਼ਰਨ ਪਏ ਹਾਂ ਜੀ ਹਮ ਕਉ ਜਨਮ ਮਰਨ ਦੇ ਦੁਖਾਂ ਪਾਸੋਂ ਬਚਾਵਹੁ ਜੀ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਸੁਨਹੁ ਸੰਤ ਜੀ ਤੁਸੀ ਸ਼ੁੱਧ ਮਨ ਕਰਕੇ ਸ੍ਰੀ ਨਿਰੰਕਾਰ ਜੀ ਦਾ ਨਾਮ ਜਪੋ ਜੀ ਤਾਂ ਕਰਤਾਰ ਤੁਸਾਡਾ ਭਲਾ ਕਰੇਗਾ ਏਹ ਗਲ ਸੁਣ ਕਰ ਓਹ ਸੰਤ ਸ੍ਰੀ ਗੁਰੂ ਜੀ ਕੇ ਸਿੱਖ ਹੋਏ ਲੱਗੇ ਗੁਰੂ ਗੁਰੂ ਜਪਣ ਤਾਂ ਉਨ ਕਉ ਉਪਦੇਸ਼ ਦੇਕਰ ਗੁਰੂ ਜੀ ਓਥੋਂ ਚਲਦੇ ਰਹੇ ਬੋਲਹੁ ਜੀ ਵਾਹਿਗੁਰੂ ॥

## ਸਾਖੀ ਅਰਬ ਦੇਸ਼ ਦੇ ਪਾਤਿਸ਼ਾਹ ਨਾਲ ਹੋਈ

ਇਕ ਸਮੇ ਮਰਦਾਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਅਰਬ ਦੇਸ਼ ਕੈਸਾ ਹੈ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਤੂੰ ਦੇਖਣਾ ਹੈ ਤਾਂ ਤੈਨੂੰ ਦਿਖਾਇ ਲਿਆਵੀਏਂਗੇ ਤਾਂ ਫੇਰ ਗੁਰੂ ਅੰਗਦ ਜੀ ਸ੍ਰੀ ਗੁਰੂ ਜੀ ਨੇ ਮੇਰੇ ਤਾਈਂ ਆਖਿਆ ਕਿਉਂ ਭਾਈ ਬਾਲਾ ਮਰਦਾਨਾ ਕੀ ਆਖਦਾ ਹੈ ਤਾਂ ਮੈਂ ਆਖਿਆ ਗੁਰੂ ਜੀ ਜੋਤੁਸਾਡੀ ਰਜ਼ਾਇ ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਜਾਂਦੇ ਜਾਂਦੇ ਅਰਬ ਦੇਸ਼ ਵਿਚ ਜਾਇ ਪ੍ਰਾਪਤ ਹੂਏ ਅੱਗੇ ਉਸੀ ਦੇਸ਼ ਦਾ ਪਾਤਿਸ਼ਾਹ ਲਾਜਬਰਦ ਨਾਮ ਕਰਕੇ ਆਖੀ ਦਾ ਸੀ ਅਤੇ ਬਹੁਤ ਜ਼ੁਲਮੀ ਕਰਦਾ ਸੀ ਪਰਜਾ ਦੇ ਲੋਕ ਵਡੇ ਦੁਖੀ ਹੈਸਨ ਅਤੇ ਜੋ ਕੋਈ ਹਿੰਦੁਸਤਾਨ ਦਾ ਉਸ ਮੁਲਕ ਵਿਚ ਜਾਂਦਾ ਸੀ ਤਿਸ ਨੂੰ ਗਰਦਨ ਮਰਵਾਉਂਦਾ ਸੀ ਏਹ ਧੂੰਮ ਉਸ ਮੁਲਕ ਵਿੱਚ ਪੈ ਰਹੀ ਸੀ ਜਦ ਲੋਕ ਬਹੁਤ ਦੁਖੀ ਹੂਏ ਤਾਂ ਸੱਚੇ ਪਰਮੇਸ਼ਰ ਅੱਗੇ ਓਨਾਂ ਪ੍ਰਾਰਥਨਾਂ ਕੀਤੀ ਤੇ ਉਨਾਂ ਦੀ ਬੇਨਤੀ ਸੱਚੇ ਦਰ ਕਬੂਲ ਹੋਈ ਤਾਂ ਉਸ ਵਾਹਿਗੁਰੂ ਦੀ ਦਰਗਾਹੋਂ ਸ੍ਰੀ ਬਾਬੇ ਨਾਨਕ ਜੀ ਪ੍ਰਤੀ ਅਕਾਸ਼ ਬਾਣੀ ਹੋਈ ਹੇ ਨਾਨਕ ਤੇਰੇ ਉੱਪਰ ਮੈਂ ਬਹੁਤ ਪ੍ਰਸੰਨ ਹਾਂ ਅਤੇ ਇੱਕ ਖਿਲਤ ਤੇਰੇ ਤਾਂਈਂ ਮਿਲਦੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਨਿਰੰਕਾਰ ਜੀ ਜੋ ਆਪਦੀ ਰਜ਼ਾਇ ਤਾਂ ਸ੍ਰੀ ਮਹਾਰਾਜ ਅੰਤਰ ਧਿਆਨ ਹੋਇ ਕੇ ਸ੍ਰੀ ਠਾਕੁਰ ਜੀ ਪਾਸ ਅਰਦਾਸ ਕੀਤੀ ਤਾਂ ਇਕ ਖਿਲਤਾ ਹੱਥ ਲੱਗਾ ਤਾਂ ਉਸ ਖਿਲਤੇ ਉੱਪਰ ਕੁਦਰਤ ਦੇ ਅੱਖਰ ਲਿਖੇ ਹੋਏ ਹੈਨ ਅਰਬੀ ਤੁਰਕੀ ਫ਼ਾਰਸੀ ਹਿੰਦਵੀ ਸੰਸਕ੍ਰਿਤੀ ਏਹ ਪੰਜ ਤਰਾਂਦੇ ਅੱਖਰ ਲਿਖੇ ਹੋਏ ਹੈਨ ਤਾਂ ਸ੍ਰੀ ਗੁਰੂ ਜੀ ਓਹ ਖਿਲਤਾ ਪਹਿਨ ਕਰ ਉਸ ਸ਼ਹਿਰ ਦੇ ਦਰਵਾਜ਼ੇ ਦੇ ਬਾਹਿਰ ਜਾਇ ਬੈਠੇ ਜਾਂ ਸੱਤ ਦਿਨ ਗੁਜ਼ਰ ਗਏ ਤਾਂ ਲੋਕਾਂ ਆਖਿਆ ਦੇਖੋ ਭਾਈ ਏਹ ਕੈਸਾ ਦਰਵੇਸ਼ ਹੈ ਜੋ ਜਿਸਦੇ ਉੱਪਰ ਕੁਦਰਤੀ ਕੁਰਾਨ ਦੇ ਤੀਹ ਸਪਾਰੇ ਲਿਖੇ ਹੋਏ ਹੈਨ ਜਾਂ ਉਨਾਂ ਲੋਕਾਂ ਹੱਛੀ ਤਰਾਂ ਦੇਖਿਆ ਤਾਂ ਬਾਦਸ਼ਾਹ ਨੂੰ ਜਾਇ ਕਰ ਖ਼ਬਰ ਦਿੱਤੀ ਹੇ ਬਾਦਸ਼ਾਹ ਹਮਾਰੇ ਸ਼ਹਿਰ ਦੇ ਬਹਿਰ ਇਕ ਦਰਵੇਸ਼ ਆਇ ਬੈਠਾ ਹੈ ਉਸਦੇ ਗਲ ਵਿਚ ਇੱਕ

ਖਿਲਤਾ ਪਿਆ ਹੈ ਉਸ ਉੱਪਰ ਤੀਹ ਸਪਾਰੇ ਕੁਰਾਨ ਦੇ ਲਿਖੇ ਹੋਏ ਹੈਨ ਤਾਂ ਬਾਦਸ਼ਾਹ ਨੇ ਵਜ਼ੀਰ ਨੂੰ ਅਖਿਆ ਜਾਹ ਵਜ਼ੀਰ ਉਸ ਦਰਵੇਸ਼ ਦੇ ਗਲੋਂ ਖਿਲਤਾ ਉਤਾਰ ਲਿਆ ਤਾਂ ਵਜ਼ੀਰ ਨੇ ਜਾਇ ਕਰ ਆਖਿਆ ਹੇ ਦਰਵੇਸ਼ ਏਹ ਖਿਲਤਾ ਗਲੋਂ ਉਤਾਰ ਦੇਹ ਬਾਦਸ਼ਾਹ ਮੰਗਦਾ ਹੈ ਬਾਦਸ਼ਾਹ ਕਾ ਹੁਕਮ ਨਹੀਂ ਮੋੜਨਾ ਨਹੀਂ ਤਾਂ ਆਪ ਕਉ ਦੁਖ ਦੇਵੇਗਾ ਤਾਂ ਏਹ ਬਾਤ ਸੁਣ ਕਰ ਸ੍ਰੀ ਬਾਬੇ ਜੀ ਆਖਿਆ ਭਾਈ ਜੇ ਤੁਸਾਡੇ ਪਾਸੋਂ ਉਤਰਦਾ ਹੈ ਤਾਂ ਉਤਾਰ ਲੇਵੋ ਜਦ ਸ੍ਰੀ ਬਾਬੇ ਜੀ ਇਹ ਬਚਨ ਕੀਤਾ ਤਾਂ ਜਿੰਨੇ ਵਜ਼ੀਰ ਨਾਲ ਨਫ਼ਰ ਸਾਨ ਸਭ ਸ੍ਰੀ ਬਾਬੇ ਜੀ ਵਲ ਦੌੜੇ ਪਰ ਓਹ ਕੁਦਰਤ ਦਾ ਖਿਲਤਾ ਫੇਰ ਕੁਦਰਤ ਦਾ ਕੱਪੜਾ ਤੇ ਕੁਦਰਤ ਨਾਲ ਸ੍ਰੀ ਗੁਰੂ ਜੀ ਦੇ ਗਲ ਪਾਇਆ ਹੈ ਨਿਰੰਕਾਰ ਦੀ ਆਗਿਆ ਨਾਲ ਓਹ ਖਿਲਤਾ ਕਿਸਤ੍ਰਾਂ ਇਨਾ ਜੀਵਾਂ ਝੂਠਿਆਂ ਪਾਸੋਂ ਉਤਰੇ ਬਤੇਰਾ ਜਤਨ ਕਰ ਰਹੇ ਨਾ ਖਿੱਚਿਆਂ ਲਹਿੰਦਾ ਹੈ ਨਾ ਫੜਿ ਆਈਂ ਲਹਿੰਦਾ ਹੈ ਤਾਂ ਸਭ ਲੋਕ ਅਚਰਜ ਹੋਇ ਗਏ ਬਾਦਸ਼ਾਹ ਦੇ ਪਾਸ ਸਨੇਹਾ ਭੇਜਿਆ ਕਿ ਹੇ ਬਾਦਸ਼ਾਹ ਜੀ ਉਸ ਫ਼ਕੀਰ ਦੇ ਗਲੋਂ ਖਿਲਤਾ ਨਹੀਂ ਉਤਰਦਾ ਤਾਂ ਬਾਦਸ਼ਾਹ ਨੇ ਸੁਣ ਕਰ ਬੜਾ ਕਰੋਧ ਕਰਕੇ ਆਖਿਆ ਅਰੇ ਤੁਮ ਹਿੰਦੂ ਫ਼ਕੀਰ ਕੋ ਦਰੀਆਉ ਮੇਂ ਡੋਬ ਦੇਹੁ ਤਾਂ ਫੇਰ ਹੁਕਮ ਵਜ਼ੀਰ ਨੂੰ ਆਯਾ ਤਾਂ ਵਜ਼ੀਰ ਨੇ ਨਫ਼ਰਾਂ ਤਾਈਂ ਕਹਿਆ ਇਸ ਫ਼ਕੀਰ ਨੂੰ ਦਰੀਆਉ ਮੇਂ ਡੋਬ ਦੇਹੁ ਤਾਂ ਓਨਾਂ ਲੋਕਾਂ ਨੇ ਸ੍ਰੀ ਗੁਰੂ ਜੀ ਕਉ ਦਰੀਆਉ ਮੇਂ ਡੋਬ ਦੀਆ ਅਤੇ ਹੋਰ ਸਭੀ ਲੋਕ ਤਮਾਸ਼ਾ ਦੇਖ ਰਹੇ ਥੇ ਤਾਂ ਸ੍ਰੀ ਬਾਬੇ ਜੀ ਦੇ ਗਲ ਦਾ ਖਿਲਤਾ ਭਿੱਜਾ ਭੀ ਨਾਹੀਂ ਤੇ ਮਹਾਰਾਜ ਕੋ ਜਲ ਨੇ ਸਪਰਸ਼ ਵੀ ਨਹੀਂ ਕੀਆ ਔਰ ਬਰਨ ਦੇਵਤਾ ਨੇ ਸ੍ਰੀ ਗੁਰੂ ਜੀ ਕਉ ਦੋਹਾਂ ਹੱਥਾਂ ਉੱਪਰ ਉਠਾਇ ਲੀਆ ਅਤੇ ਸ੍ਰੀ ਗੁਰੂ ਨੂੰ ਚਰਨ ਬੰਦਨਾ ਕੀਤੀ ਅਤੇ ਕਿਨਾਰੇ ਤੇ ਉੱਪਰ ਬੈਠਾਇ ਦਿੱਤਾ ਤਾਂ ਓਹ ਲੋਕ ਦੇਖ ਕਰ ਸ੍ਰੀ ਬਾਬੇ ਜੀ ਕਉ ਅਚਰਜ ਹੋਇ ਗਏ ਤਾਂ ਬਾਦਸ਼ਾਹ ਨੂੰ ਖ਼ਬਰ ਗਈ ਕੇ ਦਰਵੇਸ਼ ਤਾਂ ਦਰਿਆਉ ਵਿਚ ਡੁਬਦਾ ਨਾਹੀਂ ਤਾਂ ਫੇਰ ਬਾਦਸ਼ਾਹ ਕ੍ਰੋਧ ਕਰਕੇ ਕਹਿਆ ਇਸ ਫ਼ਕੀਰ ਕਉ ਅਗਨਿ ਮੇਂ ਜਲਾਇ ਦੇਵੋ ਤਾਂ ਵਜ਼ੀਰ ਨੇ ਬੜੇ ਬੜੇ ਲੱਕੜੇ ਇਕੱਠੇ ਕਰਕੇ ਸ੍ਰੀ ਗੁਰੂ ਜੀ ਦੇ ਦੁਵਾਲੇ ਜੋੜ ਦਿੱਤੇ ਅਤੇ ਅੱਗ ਲਗਾਇ ਦਿੱਤੀ ਤਾਂ ਬਸੰਤ ਦੇਵਨੇ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਨਿਮਸਕਾਰ ਆਇ ਕੀਤੀ ਅਤੇ ਕਹਿਓਸ ਮਹਾਰਾਜ ਮੈਂ ਆਪ ਕਾ ਦਾਸ ਹਾਂ ਕੁਛ ਹੁਕਮ ਕਰੋ ਤੇ ਬਾਬੇ ਕੇ ਸਰੀਰ ਕਾ ਇੱਕ ਲੂੰ ਭੀ ਨਾਹੀਂ ਸੜਿਆ ਲੋਕ ਦੇਖ ਕਰ ਹੈਰਾਨ ਹੋਇ ਗਏ ਏਹ ਬਾਤ ਪਾਤਸ਼ਾਹ ਨੇ ਭੀ ਸੁਣੀ ਤਾਂ ਲਗਾ ਕਹਿਨ ਕਿ ਇਹ ਫ਼ਕੀਰ ਕੋਈ ਚੇਟਕੀ ਹੈ ਪਰ ਇਸ ਨੂੰ ਕਿਸੇ ਵੱਡੇ ਅਸਤਾਨ ਉੱਤੋਂ ਡੇਗ ਦੇਵੋ ਤਾਂ ਫੇਰ ਵਜ਼ੀਰ ਨੇ ਸ੍ਰੀ ਗੁਰੂ ਜੀ ਕਉ ਬੜੇ ਉੱਚੇ ਪਰਬਤ ਉੱਤੋਂ ਡੇਗ ਦਿੱਤਾ ਜਦ ਸ੍ਰੀ ਗੁਰੂ ਜੀ ਡਿੱਗੇ ਤਾਂ ਪਉਣ ਦੇਵਤਾ ਨੇ ਸ੍ਰੀ ਬਾਬੇ ਜੀ ਕਉ ਆਪਨੇ ਹੱਥਾਂ ਉੱਪਰ ਬਬਾਨ ਵਿਚ ਬੈਠਾਇ ਕੇ ਜ਼ਮੀਨ ਉਪਰ ਲਿਆਇ ਕਰ ਬੈਠਾਇ ਦਿੱਤਾ ਪਰ ਓਥੇ ਬੜੀ ਸੁੰਦਰ ਫੂਲੋਂ ਕੀ ਸਿਹਜਾ ਪਰ ਆਇ ਬੈਠੇ ਤਾਂ ਉਸ ਮੁਲਖ ਦੇ ਸਭ ਲੋਕ ਜੋ ਖੜੇ ਸਨ ਦੇਖ

ਕਰ ਭੈ ਭੀਤ ਹੋਇ ਗਏ ਤਾਂ ਵਜ਼ੀਰ ਨੇ ਪਾਤਸ਼ਾਹ ਕੋ ਜਾਇਕਰ ਕਹਿਆ ਜੀ ਓਹ ਤਾਂ ਫ਼ਕੀਰ ਅਜੇ ਭੀ ਜ਼ਿੰਦਾ ਹੈ ਤਾਂ ਪਾਤਸ਼ਾਹ ਨੇ ਕਹਿਆ ਅਰੇ ਵਜ਼ੀਰ ਏਹ ਤਾਂ ਫ਼ਕੀਰ ਕੋਈ ਚੇਟਕੀ ਹੈ ਪਰ ਤੁਸੀ ਬੜਾ ਡੂੰਗਾ ਖਾਤਾ ਕੱਡ ਕਰ ਓਸ ਵਿਚ ਇਸਨੂੰ ਪਾਇਕਰ ਉੱਤੋਂ ਪੱਥਰਾਂ ਸੇ ਸੰਗ ਸਾਰ ਕਰੋ ਤਾਂ ਵਜ਼ੀਰ ਨੇ ਇੱਕ ਬੜਾ ਭਾਰੀ ਖਾਤਾ ਕਢਵਾਇ ਕਰ ਓਸਵਿੱਚ ਸ੍ਰੀਗੁਰੂ ਜੀਕਉ ਪਾਇਕਰ ਉੱਪਰ ਤੇ ਪੱਥਰਾਂ ਕੀ ਮਾਰ ਕੀਤੀ ਤਾਂ ਸ੍ਰੀ ਗੁਰੂ ਜੀ ਨੂੰ ਹਜ਼ਾਰਾਂ ਮਣਾਂ ਦੇ ਪੱਥਰਾਂ ਨਾਲ ਦਬਾਇਕੇ ਸਭ ਆਪੋ ਆਪਣੇ ਘਰ ਕਉ ਚਲੇ ਗਏ ਤਾਂ ਫੇਰ ਜੋ ਲੋਕਾਂ ਉਨਾਂ ਨੂੰ ਪੁੱਛਿਆ ਭਾਈ ਕੀਕਰ ਹੋਈ ਤਾਂ ਓਨਾਂ ਕਹਿਆ ਭਾਈ ਹੁਣ ਤਾਂ ਓਸ ਦਰਵੇਸ਼ ਦਾ ਲੂੰ ਵੀ ਨਹੀਂ ਬਚਣਾ ਪਰ ਜਿਸਦੇ ਹੁਕਮ ਵਿਚ ਖੰਡ ਬ੍ਰਹਮੰਡ ਹੈ ਉਸ ਨੂੰ ਕੌਣ ਮਾਰਨਵਾਲਾ ਜੰਮਿਆ ਹੈ ਜਾਂ ਸਵੇਰ ਹੋਈ ਤੇ ਲੋਕ ਬਾਹਰ ਨਿਕਲੇ ਤਾਂ ਕਿਆ ਦੇਖਨ ਜੋ ਸ੍ਰੀ ਬਾਬਾ ਜੀ ਓਥੇ ਬੈਠੇ ਹੈਨ ਨਿਜ ਸਰੂਪ ਵਿਖੇ ਲੀਨ ਹੈਂ ਤਾਂ ਓਨ੍ਹਾਂ ਲੋਕਾਂ ਪਾਤਸ਼ਾਹ ਨੂੰ ਜਾਇ ਖ਼ਬਰ ਦਿੱਤੀ ਕਿ ਹੇ ਪਾਤਸ਼ਾਹ ਓਹ ਦਰਵੇਸ਼ ਤਾਂ ਬਾਹਰ ਹੈ ਉਸਦਾ ਤਾਂ ਇਕ ਲੂੰ ਭੀ ਨਹੀਂ ਵਿਗੜਿਆ ਤਾਂ ਪਾਤਸ਼ਾਹ ਨੇ ਕਹਿਆ ਕਿ ਮੇਰੇ ਰੋਬਰੋ ਗਰਦਨ ਮਾਰੋ ਤਾਂ ਵਜ਼ੀਰ ਨੇ ਸ੍ਰੀ ਬਾਬੇ ਜੀ ਕੋ ਪਾਤਸ਼ਾਹ ਦੇ ਸਾਮ੍ਹਨੇ ਲਜਾਇ ਕਰ ਕਈ ਸ਼ਸਤ੍ਰ ਮਾਰੇ ਪਰ ਸ੍ਰੀ ਬਾਬੇ ਜੀ ਕਉ ਕਾਈ ਨਾਲ ਗੇ ਤਾਂ ਫੇਰ ਪਾਤਸ਼ਾਹ ਬੜਾ ਗੁੱਸੇ ਹੋਯਾ ਤੇ ਕਹਿਓਸੁ ਇਸ ਦਰਵੇਸ਼ ਕਉ ਫਸੀ ਦੇਓ ਤਾਂ ਵਜ਼ੀਰ ਸ੍ਰੀ ਗੁਰੂ ਜੀ ਕਉ ਸੂਲੀ ਪਾਸ ਲੈ ਗਏ ਜਾਂ ਸੂਲੀ ਦੇ ਨਜ਼ੀਕ ਗਏ ਤਾਂ ਸੂਲੀ ਹਰੀ ਹੋਇ ਗਈ ਤਾਂ ਸਭ ਵਜ਼ੀਰਾਂ ਔਰ ਮੰਤ੍ਰੀਆਂ ਮਿਲਕਰ ਕਹਾ ਹੇ ਖ਼ੁਦਾਇ ਏਹ ਕਿਆ ਇਸਰਾਰ ਹੈ ਬੜਾ ਅਸਚਰਜ ਹੈ ਇਸ ਦਰਵੇਸ਼ ਨੂੰ ਬਹੁਤ ਸਜ਼ਾਇ ਮਿਲੀ ਹੈ ਇਸਦਾ ਰੋਮ ਨਹੀਂ ਵਿਗੜਿਆ ਤਾਂ ਏਹ ਖ਼ਬਰ ਪਾਤਸ਼ਾਹ ਕੋ ਪਹੁੰਚੀ ਲੋਕਾਂ ਆਖਿਆ ਅਸੀ ਬਹੁਤੇਰਾ ਯਤਨ ਕਰ ਰਹੇ ਹਾਂ ਓਹ ਫ਼ਕੀਰ ਨਾ ਮਰਤਾ ਹੈ ਤੇ ਨਾ ਓਹਦੇ ਗਲੋਂ ਖ਼ਿਲਤਾ ਹੀ ਉਤਰਦਾ ਹੈ ਅਤੇ ਓਸ ਵਖਤ ਪਾਤਸ਼ਾਹ ਦੇ ਪਾਸ ਬੜੇ ਬੜੇ ਦਨਾਇ ਬੈਠੇ ਸਾਨ ਤਾਂ ਉਨਾਂ ਕਹਿਆ ਹੇ ਪਾਤਸ਼ਾਹ ਸਲਾਮਤ ਏਹ ਕੋਈ ਖ਼ੁਦਾਇ ਹੈ ਮਾਨੁੱਖ ਨਹੀਂ ਜੋ ਭੰਨਣਘੜਨ ਸਮਰੱਥ ਹੈ ਜਿਸ ਦਾ ਫ਼ਰਮਾਣ ਪੌਣ ਪਾਣੀ ਅਗਨੀ ਭੀ ਮੰਨਤੇ ਹੈਂ ਏਹ ਮਨੁੱਖਾਂ ਕੇ ਕਰਤੱਬ ਨਾਹੀਂ ਇਧਰ ਤੋ ਏਹ ਹੂਆ ਅਤੇ ਉਧਰ ਭਾਈ ਬਾਲਾ ਤੇ ਮਰਦਾਨਾ ਨੇ ਸ੍ਰੀ ਗੁਰੂ ਜੀ ਕੇ ਅੱਗੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਇਸ ਪਾਤਸ਼ਾਹ ਨੇ ਬੜੀ ਬਿਅਦਬੀ ਕੀਤੀ ਹੈ ਇਸਕੋ ਸਜ਼ਾਇ ਦੇਣੀ ਚਾਹੀਦੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਭਾਈ ਬਾਲਾ ਤੇ ਮਰਦਾਨਾ ਜੋ ਕੰਮ ਹੋ ਰਹਿਆ ਹੈ ਸੋ ਕਰਤਾਰ ਦੇ ਹੁਕਮ ਵਿਚ ਹੀ ਹੋਂਦਾ ਹੈ ਜਿਉਂ ਉਸਨੂੰ ਭਾਂਵਦਾ ਹੈ ਸੋਈ ਭਲੀ ਬਾਤ ਹੈ॥ (ਕਰੇ ਸੁ ਚੰਗੀ ਮਾਨ ਦੂਜੀ ਗਣਤ ਲਾਹ) ਹੇ ਭਾਈ ਸਾਨੂੰ ਕਰਤਾਰ ਦਾ ਹੁਕਮ ਹੈ ਜੋ ਇਨਾਂ ਨੂੰ ਭਲੇ ਮਾਰਗ ਲਾਉਣਾ ਜਿਸ ਤਰਾਂ ਏਨਾਂ ਦੇ ਮਨ ਵਿਚ ਪਰਮੇਸ਼ਰ ਨੇ ਪਾਯਾ ਹੈ ਤਿਸੀ ਸੁਭਾਵ ਪਰ ਏਹ ਚਲਦੇ ਹੈਂ ਅਤੇ ਸੁਣ ਮਰਦਾਨਾ ਜਿਸਦੀ ਤਰਫ਼ ਪਰਮੇਸ਼ਰ ਆਪ ਹੁੰਦਾ ਹੈ ਤਿਸਦਾ ਵਾਲ ਵਿੰਗਾ ਕੋਈ ਨਹੀਂ ਕਰ ਸਕਦਾ ਅਤੇ ਅਸੀ ਤਾਂ ਹਾਂ ਹੀ ਉਸ ਕਰਤਾਰ ਦੇ॥ ਜਿਸਦਾ

ਪਰਮੇਸ਼ਰ ਰਾਖਾ ਹੋਂਦਾ ਹੈ ਓਸ ਦੇ ਸਬ ਸ੍ਰਿਸ਼ਟੀ ਤਾਬਿਆ ਹੁੰਦੀ ਹੈ ਅਤੇ ਸੁਣ ਮਰਦਾਨਾ ਜਿਨ੍ਹਾਂ
ਨੇ ਉਸ ਨਿਰੰਕਾਰ ਨੂੰ ਸਰਬ ਵਿਆਪੀ ਜਾਣਿਆ ਹੈ ਓਹ ਕਿਸੇ ਦਾ ਬੁਰਾ ਨਹੀਂ ਚਿਤਵਦੇ ਏਹ
ਜੋ ਕੁਛ ਜ਼ੋਰ ਜ਼ੁਲਮੀ ਕਰਰਹੇ ਹਨ ਸੋ ਸਬ ਹੁਕਮ ਕਰਤਾਰ ਵਿੱਚ ਹੀ ਹੋ ਰਹਿਆ ਹੈ ਅਤੇ
ਸਾਡੇ ਸ਼ਰੀਰ ਵਾਸਤੇ ਜੋ ਕਸ਼੍ਟ ਲਿਖੇ ਹਨ ਸੋ ਅਵੱਸ ਅਸਾਂ ਭੁਗਤਣੇ ਹਨ ਕਰਤਾਰ ਏਨ੍ਹਾਂ ਦੇ
ਕਰਮਾਂ ਦਾ ਏਨ੍ਹਾਂ ਨੂੰ ਆਪ ਹੀ ਫਲ ਦੇਵੇ ਗਾ ਸਾਨੂੰ ਕਿਸੇ ਨਾਲ ਵੈਰ ਕਰਨ ਦੀ ਕੋਈ ਲੋੜ ਨਾਂਹੀ
ਸਾਡਾ ਤਾਂ ਏਹ ਨਿਸਚਾ ਹੈ ਕਿ ਜੋ ਨਿਰਵੈਰਾਂ ਨਾਲ ਵੈਰ ਕਰਦਾ ਹੈ ਓਹ ਸਾਰੇ ਜਗਤ ਦਾ ਪਾਪ
ਆਪਣੇ ਸਿਰ ਲੈਂਦਾ ਹੈ ਤਾਂਤੇ ਹੇ ਭਾਈ ਮਰਦਾਨਾ ਤੂੰ ਆਨੰਦ ਰਹੁ ਅਤੇ ਦੇਖਦਾ ਜਾਹ ਜੋ ਕਰਤਾਰ
ਕੀ ਕੁਛ ਕਰਦਾ ਹੈ ਇਤਨਾਂ ਕਹਿੰਦੇ ਹੀ ਸਾਨ ਤਾਂ ਓਥੋਂ ਦਾ ਬਾਦਸ਼ਾਹ ਜਿਸ ਦਾ ਨਾਮ ਲਾਜਵਰਦ ਸੀ
ਆਪਨੀ ਸਭਾ ਦੇ ਲੋਕਾਂ ਸੰਜੁਗਤ ਸ੍ਰੀ ਗੁਰੂ ਜੀ ਦੇ ਚਰਨੀਂ ਆਇ ਪਿਆ ਅਤੇ ਹੱਥ ਜੋੜਕੇ ਅਰਜ਼
ਕੀਤੀ ਕਿ ਹੇ ਦਰਵੇਸ਼ ਜੀ ਮੇਰੇ ਪਾਸੋਂ ਬਹੁਤ ਬਿਅਦਬੀ ਹੋਈ ਹੈ ਸੋ ਮੇਰੀ ਖ਼ਤਾਇ ਬਖ਼ਸ਼ੀਏ
ਜੀ ਪਰ ਬਹੁਤ ਭੈ ਭੀਤ ਹੂਆ ਹੈ ਤੇ ਕੰਬਦਾ ਕੰਬਦਾ ਸ੍ਰੀ ਗੁਰੂ ਬਾਬੇ ਦੇ ਚਰਨਾਂ ਉੱਪਰ ਢਹਿ
ਪਿਆ ਅਤੇ ਬਾਰੰਬਾਰ ਜ਼ਬਾਨ ਥੀਂ ਏਹੀ ਕਹਿੰਦਾ ਹੈ ਗ਼ਰੀਬ ਨਿਵਾਜ਼ ਜੀ ਮੈਂ ਬੜਾ ਗੁਨਾਹੀ ਹਾਂ
ਪਰ ਆਪ ਖ਼ੁਦਾਇ ਦੇ ਪਿਆਰੇ ਹੋ ਇਸ ਵਲਾਇਤ ਕਉ ਰੱਖ ਲੇਵੋ ਜੀ ਨਹੀਂ ਤਾਂ ਖ਼ੁਦਾਇ ਦੇ
ਗ਼ਜ਼ਬ ਵਿੱਚ ਗ਼ਰਕ ਹੋਜਾਵੇਗੀ ਤੇ ਕਈ ਰਕਮ ਦੀ ਭੇਟਾ ਗੁਰੂ ਜੀ ਦੇ ਅੱਗੇ ਰੱਖੀ ਤੇ ਪਾਤਸ਼ਾਹ
ਦਾ ਰੰਗ ਜ਼ਰਦ ਹੋਇ ਗਿਆ ਬੜਾ ਦੀਨ ਤੇ ਆਤਰ ਹੂਆ ਤੇ ਕਹਿੰਦਾ ਹੈ ਜੋ ਮੈਂ ਤਕਸੀਰੀ ਹਾਂ
ਆਪ ਮੁਝਕੋ ਬਖ਼ਸ਼ੋ ਆਪ ਖ਼ੁਦਾਇ ਦੇ ਰੂਪ ਹੋ ਤੇ ਗੁਣਾਂ ਦੇ ਸਾਗਰ ਹੋ ਪੀਰਾਂ ਦੇ ਪੀਰ ਹੋ
ਹੇ ਖ਼ੁਦਾਇ ਜੀ ਜਿਸ ਤਰਾਂ ਆਪ ਦੀ ਆਗਿਆ ਹੋਵੇਗੀ ਸੋਈ ਕਰਾਂਗਾ ਜੀ ਅਾਜ ਤੋਂ ਲੇਕਰ
ਕਿਸੀ ਕੀ ਬਿਅਦਬੀ ਨਾ ਕਰਾਂਗਾ ਤੇ ਮੁਝਕੋ ਆਪ ਦੀ ਖ਼ਬਰ ਨਹੀਂ ਸੀ ਅਣਜਾਣ
ਪੁਣੇ ਵਿਚ ਮੇਰੇ ਪਾਸੋਂ ਆਪਕੀ ਇਹ ਭੁੱਲ ਹੋਈ ਹੈ ਸੋ ਮੇਰੇ ਉੱਪਰ ਮੇਹਰਬਾਨੀ ਕਰਨੀ
ਜੀ ਏਹ ਬਾਤ ਕਹਿਕਰ ਸ੍ਰੀ ਗੁਰੂ ਜੀ ਕੀ ਚਰਨੀਂ ਪਿਆ ਤਾਂ ਸ੍ਰੀ ਗੁਰੂ ਨਾਨਕ ਜੀ ਬਡੇ
ਕ੍ਰਿਪਾਲੂ ਅਤੇ ਕ੍ਰਿਪਾ ਦੇ ਘਰ ਤਿਸ ਪਾਤਿਸ਼ਾਹ ਨੂੰ ਦੀਨ ਜਾਣਕੇ ਕਹਿਣ ਲਗੇ ਹੇ ਪਾਤਿਸ਼ਾਹ
ਤਦ ਤੇਰੇ ਉੱਪਰ ਖ਼ੁਸ਼ੀ ਹੁੰਦੀ ਹੈ ਜੇ ਕਰ ਤੂੰ ਆਦਮੀਆਂ ਨੂੰ ਮਾਰਨਾ ਛੋਡ ਦੇਹ ਤੇ ਇਦਾਲਤ ਧਰਮ
ਦੀ ਕਰ ਜ਼ੁਲਮ ਛੋਡ ਦੇਹ ਤਾਂ ਤੂੰ ਬਖ਼ਸ਼ਿਆ ਜਾਵੇਂਗਾ ਨਹੀਂ ਤਾਂ ਦੋਜ਼ਖ਼ ਦੀ ਅਗਨ ਤੇਰੇ ਵਾਸਤੇ
ਤੈਆਰ ਹੈ ਤਾਂ ਲਾਜਵਰਦ ਪਾਤਸ਼ਾਹ ਨੇ ਕਿਹਾ ਹੇ ਸੰਤ ਜੀ ਤੇਰੇ ਦਰਸ਼ਨ ਕਰਕੇ ਔਰ ਆਪਕੇ
ਚਰਨੋਂ ਪਰ ਹਾਥ ਲਗਾਉਣੇ ਨਾਲ ਹੁਣ ਮੇਰੇ ਵਿਚ ਇਕ ਤਿਨਖਾ ਤੋੜਨ ਦੀ ਸਮਰਥ ਨਹੀਂ
ਰਹੀ ਅਤੇ ਜੋ ਕੁਛ ਕਹੋ ਸੋਈ ਮੈਂ ਕਰਾਂਗਾ ਤਾਂ ਗੁਰੂ ਨਾਨਕ ਜੀ ਕਹਿਆ ਸੱਤ ਨਾਮ ਕਾ
ਸਿਮਰਨ ਕਰਹੁ ਆਪਨੇ ਮੁਲਕ ਵਿਚ ਦੇਗ ਚਲਾਵਹੁ ਤੇ ਨੰਗਾ ਭੁੱਖਾ ਕੋਈ ਨ ਰਹੇ ਅਤੇ ਗ਼ਰੀਬ
ਗੁਰਬੇ ਦੀ ਪਾਲਨਾ ਕਰਨੀ ਖ਼ੁਦਾਇ ਨੂੰ ਯਾਦ ਰਖਣਾ ਹਰ ਵੇਲੇ ਆਜਜ਼ ਲੋਕਾਂ ਦੀ ਪਰਵਰਸ਼
ਕਰਨੀ ਪਾਪ ਤੇ ਗੁਨਾਹ ਕਰਨਾ ਛੋਡ ਦੇਵੋ ਤਾਂ ਬਾਦਸ਼ਾਹ ਨੇ ਸਭ ਬਚਨ ਸ੍ਰੀ ਗੁਰੂ ਜੀ ਦੇ ਮੰਨੇ

ਔਰ ਸ੍ਰੀ ਗੁਰੂ ਜੀ ਕਾ ਮੁਰੀਦ ਹੂਆ ਔਰ ਬਹੁਤ ਮੁਰੀਦ ਹੋਏ ਲਗੇ ਸੱਤਨਾਮ ਕਾ ਸਿਮਰਨ ਕਰਨ ਤਾਂ ਗੁਰੂ ਜੀ ਓਥੇ ਕਿਤਨੇਕ ਦਿਨ ਰਹੇ ਪਰ ਸਾਰੇ ਸ਼ਹਿਰ ਵਿਚ ਸ੍ਰੀ ਬਾਬੇ ਜੀ ਕਉ ਪੀਰ ਜਾਨ ਕਰ ਲਗੇ ਮੰਨਨ ਔਰ ਨੰਗਾ ਭੁੱਖਾ ਓਥੇ ਕੋਈ ਨਾ ਰਹਿਆ ਦੁਖੀਆ ਦੀਨ ਕੋਈ ਨਾ ਰਹਿਆ ਲੋਕ ਪ੍ਰਮੇਸ਼ਰ ਕੋ ਲਗੇ ਯਾਦ ਕਰਨੇ ਜਹਾਂ ਕਹਾਂ ਗੁਰੂ ਜੀ ਕਾ ਜਸ ਫੈਲ ਰਹਿਆ ਤਾਂ ਗੁਰੂ ਨਾਨਕ ਓਸ ਬਾਦਸ਼ਾਹ ਪਰ ਖ਼ੁਸ਼ੀ ਕਰਕੇ ਓਥੋਂ ਚਲਤੇ ਰਹੇ ॥ ਬੋਲਹੁ ਭਾਈ ਜੀ ਵਾਹਿਗੁਰੂ ॥

## ਸਾਖੀ ਇੱਕ ਪਠਾਣ ਨਾਲ ਹੋਈ

ਤਾਂ ਇਕ ਸਮੇ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇੱਕ ਪਠਾਨ ਦੇ ਸ਼ਹਿਰ ਜਾਇ ਕਰ ਪ੍ਰਾਪਤ ਹੋਏ ਓਸ ਨਗਰ ਦੇ ਬਾਹਿਰ ਕੋਹਾਂ ਦੋਹ ਉੱਪਰ ਇਕ ਹੁਜਰੇ ਵਿੱਚ ਜਾਇ ਬੈਠੇ ਤਾਂ ਮਰਦਾਨੇ ਕਹਿਆ ਹੇ ਗੁਰੂ ਜੀ ਏਸ ਉਜਾੜ ਵਿਚ ਏਹ ਹੁਜਰਾ ਕਿਸਨੇ ਬਨਾਯਾ ਹੈ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਮਰਦਾਨਾ ਇਕ ਪਠਾਣ ਏਸ ਸ਼ਹਿਰ ਦਾ ਹੈ ਉਸਨੇ ਏਹ ਹੁਜਰਾ ਬਣਾਇਆ ਹੈ ਤੇ ਰਾਤਨੂੰ ਏਥੇ ਆਇ ਕਰ ਨਿਮਾਜ਼ ਕਰਦਾ ਹੈ ਅਤੇ ਬਹੁਤ ਮਸਲੇ ਸੁਣਦਾ ਹੈ ਪਰ ਮਨ ਮਹਿ ਮੇਹਰ ਨਹੀਂ ਆਂਵਦੀ ਅਰ ਦਿਨੇ ਸ਼ਹਿਰ ਵਿਚ ਲੁੱਟ ਪਾਇ ਦੇਂਦਾ ਹੈ ਸੋ ਅਸੀ ਉਸਨੂੰ ਮਿਲਣ ਵਾਸਤੇ ਆਏ ਹਾਂ ਪਰ ਐਸੇ ਆਦਮੀ ਦਾ ਦੀਦਾਰ ਭੀ ਭਲਾ ਨਾਹੀਂ ਪਰ ਅਸੀ ਗ਼ਰੀਬਾਂ ਦੇ ਵਾਸਤੇ ਆਖਦੇ ਹਾਂ ਜੋ ਮਤ ਦਿਲ ਮੇਂ ਰਹਿਮ ਭੀ ਆਇ ਜਾਂਦਾ ਹੈ ਏਹ ਬਾਤਾਂ ਹੋ ਰਹੀਆਂ ਮਨ ਤਿਚਰਾਂ ਨੂੰ ਦਿਨ ਗੁਜ਼ਰ ਗਇਆ ਤਾਂ ਓਹ ਪਠਾਣ ਬਾਹਾਂ ਪਿਛਾਹਾਂ ਕਰਕੇ ਮੱਥੇ ਟੇਕਦਾ ਟੇਕਦਾ ਉਸੇ ਹੁਜਰੇ ਵਿਚ ਆਇ ਬੈਠਾ ਜਿੱਥੇ ਅੱਗੇ ਸ੍ਰੀ ਗੁਰੂ ਨਾਨਕ ਜੀ ਬੈਠੇ ਸਨ ਓਥੇ ਕਾਜ਼ੀ ਤੇ ਮੁੱਲਾਂ ਕਿਤਾਬਾਂ ਕੱਢ ਕਰ ਲੱਗੇ ਮਸਲੇ ਕਰਨ ਅਤੇ ਓਹ ਪਠਾਣ ਆਖਣ ਲਗਾ ਜੋ ਵਾਹ ਖ਼ੁਦਾਇ ਵਾਹ ਖ਼ੁਦਾਇ ਅਤੇ ਆਪ ਬਹੁਤ ਹੀ ਨਮਾਜ਼ਾਂ ਨਿਉਂ ਨਿਉਂ ਕੇ ਸਲਾਮਾਂ ਲੱਗਾ ਕਰਨ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਪਠਾਣ ਨੂੰ ਦੇਖ ਕੇ ਹੱਸਣ ਲੱਗੇ ਤਾਂ ਉਸ ਪਠਾਣ ਨੇ ਆਖਿਆ ਹੇ ਦਰਵੇਸ਼ ਅਸੀ ਤਾਂ ਖ਼ੁਦਾਇ ਦਾ ਨਾਮ ਲੈਂਦੇ ਹਾਂ ਤੇ ਤੂੰ ਅਸਾਂਨੂੰ ਹੱਸਦਾ ਹੈਂ ਏਹ ਗੁੱਸਾ ਤੁਸੀ ਕਿਉਂ ਕਰਤੇ ਹੋ ਤਾਂ ਗੁਰੂ ਨਾਨਕ ਜੀ ਇਕ ਸ਼ਲੋਕ ਉਚਾਰਿਆ ਸ਼ਲੋਕ ਮਹੱਲਾ ੧ ॥ ਹਰਣਾਂ ਬਾਜਾਂ ਤੇ ਸਿਕਦਾਰਾਂ ਇਨਾਂ ਪੜਿਓ ਨਾਉਂ ॥ ਫਾਧੀ ਲੱਗੀ ਜਾਤ ਫਹਾਇਨ ਆਗੈ ਨਾਹੀਂ ਥਾਉਂ ॥ ਸੋ ਪੜ੍ਹਿਆ ਸੋ ਪੰਡਿਤ ਬੀਨਾਂ ਜਿਨੀ ਕਮਾਣਾ ਨਾਉ॥ ਪਹਿਲੋ ਦੇ ਜੜ ਅੰਦਰ ਜੰਮੈ ਉੱਪਰ ਹੋਵੈ ਛਾਉਂ ॥ ਰਾਜੇ ਸ਼ੀਂਹ ਮੁਕੱਦਮ ਕੁੱਤੇ॥ ਜਾਇ ਜਗਾਵਨ ਬੈਠੇ ਸੁੱਤੇ ॥ ਚਾਕਰ ਨਹਿੰਦਾ ਪਾਇਨ ਘਾਹੁ ॥ ਰਤ ਪਿਤ ਕੁਤਿਹੋ ਚਟ ਜਾਉ ॥ਜਿੱਥੇ ਜੀਆਂ ਹੋਸੀ ਸਾਰ॥ਨੱਕੀ ਵੱਢੀ ਲਾਇ ਤਬਾਰ ॥ ਜਾਂ ਸ੍ਰੀ ਗੁਰੂ ਜੀ ਏਹ ਸ਼ਲੋਕ ਕਹਿਆ ਤਾਂ ਉਸ ਪਠਾਣ ਨੇ ਕਹਿਆ ਹੇ ਫ਼ਕੀਰ ਜੀ ਖ਼ੁਦਾਇ ਦਾ ਨਾਮ ਲਿਆਂ ਪੜ੍ਹਿਆਂ ਸੁਣਿਆਂ ਛੁਟਕਾਰਾ ਨਹੀਂ ਹੋਵੇਗਾ ਤਾਂ ਹੋਰ ਕਿਸ ਤਰਾਂ ਛੁਟਕਾਰਾ ਹੋਵੇਗਾ ਤਾਂ ਫੇਰ ਗੁਰੂ ਜੀ ਆਖਿਆ ਹੇ ਪਠਾਣ ਤੂੰ ਭੁੱਲਾ ਫਿਰਦਾ ਹੈਂ ਕਿਉਂ ਜੋ ਇੱਥੇ ਤੂੰ ਖ਼ੁਦਾਇ ਦਾ ਨਾਮ ਲੈਂਦਾ ਹੈਂ ਤੇ ਮਸਲੇ ਸੁਣਦਾ ਪੜ੍ਹਦਾ ਹੈਂ ਅਤੇ ਸ਼ਹਿਰ

ਵਿੱਚ ਜਾਇ ਕਰ ਮਕਰ ਦੀਆਂ ਫਾਹੀਆਂ ਅੱਡਦਾ ਹੈਂ ਅਰ ਗ਼ਰੀਬਾਂ ਦੇ ਲਹੂ ਨਿਚੋੜਦਾ ਹੈਂ ਇਨੀਂ
ਬਾਤੀਂ ਖ਼ੁਦਾਇ ਤੈਨੂੰ ਸਜ਼ਾਇ ਦੇਵੇਗਾ ਤੇ ਦੋਜ਼ਕ ਵਿਚ ਫਰਿਸ਼ਤੇ ਸੱਟਨਗੇ ਤਾਂ ਪਠਾਣ ਨੇ
ਅਰਜ਼ ਕੀਤੀ ਹੇ ਫ਼ਕੀਰ ਜੀ ਮੈਂ ਤਾਂ ਆਪਣਾ ਫ਼ਾਇਦਾ ਸਮਝ ਕਰ ਖ਼ੁਦਾਇ ਦਾ ਨਾਉਂ ਲੈਂਦਾ ਹਾਂ
ਤਾਂ ਸ੍ਰੀ ਗੁਰੂ ਨਾਨਕ ਜੀ ਸਰਬ ਜੀਆਂ ਦੀ ਜਾਨਣਹਾਰੇ ਉਸਦੇ ਪ੍ਰਥਾਇ ਪਰ ਇਕ ਹੋਰ ਸ਼ਲੋਕ
ਆਖਿਆ ਰਾਗ ਮਲਾਰ ਵਿੱਚ ਸ਼ਲੋਕ ਮਹਲਾ੧ ॥ਸਉ ਮਣ ਹਸਤੀ ਘਿਉ ਗੁੜ ਖਾਵੈ
ਪੰਜ਼ਸੈ ਦਾਣਾ ਖਾਇ ॥ ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛਤਾਇ॥ਅੰਧੀ ਫੂਕ
ਮੋਈ ਦੇਵਾਨੀ॥ਖਸਮ ਮਿਟੀ ਫਿਰ ਭਾਨੀ॥ਅਧ ਗਲੋਲਾ ਚਿੜੀ ਕਾ ਚੁਗਣ ਗੈਣ ਚੜ੍ਹੀ
ਬਿਲਲਾਇ ॥ ਖਸਮੈ ਭਾਵੈ ਓਹਾ ਚੰਗੀ ਜੇ ਕਰੇ ਖੁਦਾਇ ਖ਼ੁਦਾਇ ॥ ਸਕਤਾ ਸੀਂਹ
ਮਾਰੇ ਸੈ ਮਿਰਗਾਂ ਸਭ ਪਿੱਛੈ ਪੈ ਖਾਇ ॥ ਹੋਇ ਸਤਾਣਾ ਘੁਰੈ ਨਮਾਵੈ ਸਾਹਿ ਗਇਐ
ਪਛਤਾਇ ॥ ਅੰਧਾ ਕਿਸਨੋ ਬੁੱਕ ਸੁਣਾਵੈ ॥ ਖਸਮੈ ਮੂਲ ਨ ਭਾਵੈ ॥ ਅਕ ਸਿਉ ਪ੍ਰੀਤ
ਕਰੈ ਅਕ ਟਿੱਡਾ ਅਕ ਡਾਲੀ ਬਹਿ ਖਾਇ ॥ਖਸਮੈ ਭਾਵੈ ਓਹੋ ਚੰਗਾ ਜਿ ਕਰੈ ਖੁਦਾਇ
ਖੁਦਾਇ ॥ਨਾਨਕ ਦੁਨੀਆਂ ਚਾਰ ਦਿਹਾੜੇ ਸੁਖ ਕੀਤੇ ਦੁਖ ਹੋਈ॥ਗੱਲਾਂ ਵਾਲੇ ਹੈਨ
ਘਨੇਰੇ ਛੱਡ ਨ ਸੱਕੈ ਕੋਈ॥ ਮੱਖੀ ਮਿੱਠੇ ਮਰਣਾ॥ਜਿਨ ਤੂੰ ਰਖਹਿ ਤਿਨ ਨੇੜਿ ਨ
ਆਵੈ ਤਿਨ ਭਉ ਸਾਗਰ ਤਰਣਾ ॥ ਜਦ ਏਹ ਸ਼ਲੋਕ ਸ੍ਰੀ ਗੁਰੂ ਜੀ ਕਹਿਆ ਤਾਂ
ਉਸ ਪਠਾਣ ਨੇ ਸ੍ਰੀ ਗੁਰੂ ਜੀ ਦੇ ਕਦਮਾਂ ਉੱਪਰ ਕੁਰਨਸ਼ ਕੀਤੀ ਅਤੇ ਅਰਜ਼ ਕੀਤੀਓਸ ਹੇ
ਗੁਰੂ ਜੀ ਅਸਾਂ ਤਾਂ ਜਾਣਿਆਂ ਸੀ ਜੋ ਰਾਜ ਬਹਿਸ਼ਤ ਹੈਸੀ ਪਰ ਇਸ ਰਾਜ ਦੇ ਜੈਸਾ ਤਾਂ ਦੁਖ
ਹੀ ਕੋਈ ਨਾਹੀਂ ਪਰ ਹੇ ਗੁਰੂ ਜੀ ਅਸਾਡੀ ਖ਼ਲਾਸੀ ਕਿਸਤਰਾਂ ਹੋਵੇਗੀ ਜੀ ਤਾਂ ਸ੍ਰੀ ਗੁਰੂ ਨਾਨਕ
ਜੀ ਨੇ ਇੱਕ ਸ਼ਲੋਕ ਆਖਿਆ ॥ਰਾਜ ਮਾਲ ਰੂਪ ਜਾਤਿ ਜੋਬਨ ਪੰਜੇ ਠੱਗ ॥ ਇਨੀ
ਠੱਗੀ ਜਗ ਠੱਗਿਆ ਕਿਨੇ ਨ ਰਖੀ ਲੱਜ॥ਏਨਾ ਠੱਗਨ ਠੱਗ ਸੇ ਜੇ ਗੁਰ ਕੀ ਪੈਰੀਂ ਪਾਹਿ॥
ਨਾਨਕ ਕਰਮਾ ਬਾਹਿਰੇ ਹੋਰ ਕੇਤੇ ਮੁੱਠੇ ਜਾਹਿ॥੧॥ ਜਾਂ ਗੁਰੂ ਨਾਨਕ ਜੀ ਏਹ ਸ਼ਲੋਕ
ਆਖਿਆ ਤਾਂ ਪਠਾਣ ਗਲ ਵਿੱਚ ਪੱਲਾ ਪਾਇ ਕਰ ਸ੍ਰੀ ਬਾਬੇ ਜੀ ਦੇ ਚਰਨਾਂ ਉੱਪਰ ਆਇ ਪਿਆ
ਤੇ ਆਖਿਓਸ ਹੇ ਗ਼ਰੀਬਨਿਵਾਜ਼ ਜੀ ਮੇਰਾ ਗੁਨਾਹ ਮੁਆਫ਼ ਕਰਨਾ ਜੀ ਕਿਉਂਕਿ ਫ਼ਕੀਰ ਜੋ
ਹੈਨ ਸੋ ਖ਼ੁਦਾਇ ਦੇ ਪਿਆਰੇ ਹੈਨ ਤਾਂ ਸ੍ਰੀ ਗੁਰੂ ਜੀ ਕਹਿਆ ਜਾਹ ਭਾਈ ਆਜ ਤੂੰ ਬਖ਼ਸ਼ਿਆ ਹੈਂ
ਪਰ ਅੱਗੇ ਨੇਕੀ ਦੇ ਰਾਹ ਉੱਪਰ ਚਲਣਾ ਹੋਵੇਗਾ ਤਾਂ ਓਹ ਪਠਾਣ ਸ੍ਰੀ ਗੁਰੂ ਨਾਨਕ ਦਾ ਮੁਰੀਦ
ਹੂਆ ਗੁਰੂ ਜੀ ਨੂੰ ਪੀਰ ਕਰਕੇ ਜਾਣਿਆ ਤਾਂ ਫੇਰ ਓਹ ਪਠਾਣ ਸ੍ਰੀ ਬਾਬੇ ਜੀ ਕੋ ਘਰ ਲੈ
ਗਿਆ ਤੇ ਬੜੀ ਸੇਵਾ ਕੀਤੀ ਤਾਂ ਸ੍ਰੀ ਗੁਰੂ ਨਾਨਕ ਦੇਵ ਨੌ ਮਹੀਨੇ ਉਸ ਪਠਾਣ ਦੇ ਘਰ ਰਹੇ
ਪਰ ਦੋਨੋਂ ਵਖਤ ਹੱਥ ਬੰਨ੍ਹੀ ਖੜਾ ਰਹੇ ਤਾਂ ਗੁਰੂ ਨਾਨਕ ਜੀ ਉਨਾਂ ਪਠਾਣਾਂ ਉੱਪਰ ਬਹੁਤ ਖ਼ੁਸ਼ੀ
ਹੋਇ ਤੇ ਕਹਿਓਨੇ ਭਾਈ ਤੁਸੀ ਕੁਛ ਮੰਗਹੁ ਤਾਂ ਪਠਾਣਾਂ ਕਹਿਆ ਜੀ ਅਸਾਨੂੰ ਆਪਣੀ ਅਜੇਹੀ
ਨਿਸ਼ਾਨੀ ਦੇਵੋ ਜੀ ਜੋ ਸਾਡੇ ਪੁੱਤ੍ਰ ਪੋਤ੍ਰਿਆਂ ਤਾਈਂ ਪ੍ਰਤੀਤ ਰਹੇ ਜੀ ਤਾਂ ਸ੍ਰੀ ਗੁਰੂ ਜੀ ਕਹਿਆ

ਭਾਈ ਤੁਸੀ ਕੜਾਹ ਪ੍ਰਸਾਦਿ ਕਰਾਵੋ ਤਾਂ ਉਨਾਂ ਪਠਾਣਾਂ ਸ੍ਰੀ ਗੁਰੂਜੀ ਦਾ ਹੁਕਮ ਮੰਨ ਕੇ ਇੱਕ ਹਿੰਦੂ ਨੂੰ ਸੱਦ ਕਰ ਤਿੰਨੇ ਚੀਜਾਂ ਇੱਕੋ ਜੇਹੀਆਂ ਮੈਦਾ ਖੰਡ ਘਿਉ ਮਿਲਾਇਆ ਤੇ ਬੜੀ ਪ੍ਰੀਤ ਨਾਲ ਕੜਾਹ ਪ੍ਰਸਾਦਿ ਤੱਯਾਰ ਕੀਤਾ ਅਤੇ ਸ੍ਰੀ ਗੁਰੂ ਜੀ ਦੇ ਅੱਗੇ ਆਣ ਰੱਖਿਆ ਤੇ ਸ੍ਰੀ ਗੁਰੂ ਜੀ ਨੇ ਆਗਿਆ ਦਿੱਤੀ ਭਾਈ ਤੁਸੀ ਇਸ ਉਪਰ ਇੱਕ ਚਾਦਰ ਆਣ ਪਾਵੋ ਤਾਂ ਉਨਾਂ ਪਠਾਣਾਂ ਨੇ ਆਣ ਚਾਦਰ ਪਾਈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਸਭ ਬੈਠ ਕਰ ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ ਦਾ ਭਜਨ ਕਰੋ ਤਾਂ ਉਨਾਂ ਪਠਾਣਾਂ ਨੇ ਮੰਨ ਕਰ ਵਾਹਿਗੁਰੂ ਦਾ ਭਜਨ ਕੀਤਾ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਭਾਈ ਬਾਲਾ ਚਾਦਰ ਏਨਾਂ ਨੂੰ ਦੇਦਿਓ ਤਾਂ ਮੈ ਚਾਦਰ ਉਤਾਰ ਕਰ ਓਨਾਂ ਨੂੰ ਦੇ ਦਿੱਤੀ ਅਤੇ ਸ੍ਰੀ ਗੁਰੂ ਜੀ ਨੇ ਉਨਾਂ ਨੂੰ ਏਹ ਹੁਕਮ ਦਿੱਤਾ ਕਿ ਭਾਈ ਕੜਾਹ ਪ੍ਰਸਾਦਿ ਵਰਤਾਇ ਦੇਓ ਜਾਂ ਓਨ੍ਹਾਂ ਦੇਖਿਆ ਤੇ ਪੰਜਾ ਲੱਗਾ ਹੋਯਾ ਹੈ ਓਹ ਪਠਾਣ ਬੜੇ ਪ੍ਰਸੰਨ ਹੋਏ ਤਾਂ ਓਨਾਂ ਪਠਾਣਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਏਹ ਆਖਿਆ ਸੁਣੋ ਭਾਈ ਜਦ ਤੁਸਾਨੂੰ ਕੋਈ ਕਾਰਜ ਬਣੇ ਤਾਂ ਤੁਸਾਂ ਇਕੱਠਿਆਂ ਹੋਇਕਰ ਸੁਚ ਪਵਿੱਤ੍ਰ ਹੋਇਕੇ ਕੜਾਹ ਪਰਸਾਦਿ ਕਰਨਾ ਅਤੇ ਉਪਰ ਏਹ ਚਾਦਰ ਪਾਇਕਰ ਸ੍ਰੀ ਵਾਹਿਗੁਰੂ ਜੀ ਦਾ ਸਿਮਰਨ ਕਰਨਾ ਸ਼ਬਦ ਪੜ੍ਹਨੇ ਅਰਦਾਸ ਕਰਨੀ ਤਾਂ ਫੇਰ ਚਾਦਰ ਉਤਾਰਣੀ ਤਾਂ ਏਸੇ ਤਰਾਂ ਪੰਜਾ ਲਗੇਗਾ ਤਾਂ ਜਾਨਣਾ ਕਿ ਕਾਰਜ ਵੀ ਤੁਰਤ ਹੋ ਜਾਵੇਗਾ ਅਤੇ ਕੜਾਹ ਪਰਸਾਦਿ ਵਰਤਾਇ ਦੇਵਣਾ ਜੇ ਪੰਜਾ ਨਾ ਲਗੇ ਤਾਂ ਨਹੀਂ ਵਰਤਾਵਣਾ ਸੋ ਭਾਈ ਅੱਜ ਤਕ ਏਹੋ ਰੀਤ ਹੈ ਤੇ ਪਠਾਣ ਗੁਰੂ ਜੀ ਕੇ ਸਿੱਖ ਹੂਏ ਸਾਰੀ ਧਰਤੀ ਕਉ ਤਾਰ ਕਰ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ॥

## ਸਾਖੀ ਭਗਤ ਜਨਾਂ ਨਾਲ ਹੋਈ

ਇੱਕ ਦਿਨ ਸ੍ਰੀ ਗੁਰੂ ਅੰਗਦ ਸਾਹਿਬ ਜੀ ਮੇਰੇ ਦੇਖਦਿਆਂ ਸ੍ਰੀ ਪਰਮੇਸ਼ਰ ਦੇ ਭਗਤ ਸ੍ਰੀ ਗੁਰੂ ਜੀ ਦੇ ਪਾਸ ਆਏ ਅਤੇ ਉਨਾਂ ਭਗਤਾਂ ਨੇ ਕਹਿਆ ਜੀ ਰਾਮ ਰਾਮ ਜੀ ਤਾਂ ਸ੍ਰੀ ਗੁਰੂ ਜੀ ਆਖਿਆ ਸੱਤਿ ਰਾਮ ਜੀ ਆਈਏ ਭਗਤੋ ਸ੍ਰੀ ਠਾਕੁਰ ਜੀ ਕੇ ਪਿਆਰਿਓ ਬੈਠੀਏ ਜੀ ਕੁਸ਼ਲ ਆਨੰਦ ਹੈ ਜੀ ਤਾਂ ਓਨਾਂ ਭਗਤਾਂ ਕਹਿਆ ਜੀ ਆਪਦੀ ਕਿਰਪਾ ਕਰਕੇ ਆਨੰਦ ਹੈ ਜੀ ਜਾਂ ਇੱਕ ਦੋਇ ਘੜੀਆਂ ਹੋਈਆਂ ਤਾਂ ਓਨਾਂ ਸੰਤਾਂ ਕਹਿਆ ਹੇ ਗੁਰੂ ਨਾਨਕ ਸਾਹਿਬ ਜੀ ਇੱਕ ਅਸਾਡਾ ਪ੍ਰਸ਼ਨ ਹੈ ਜੀ ਜੇ ਆਪ ਦੀ ਆਗਿਆ ਹੋਵੇ ਤਾਂ ਪੁੱਛੀਏ ਜੀ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਭਾਈ ਪਰਮੇਸ਼ਰ ਦੇ ਜਨੋਂ ਜੋ ਤੁਸਾਡੇ ਦਿਲ ਵਿੱਚ ਆਵੇ ਸੋ ਪੂਛੋ ਜੀ ਤਾਂ ਓਨਾ ਰਾਮ ਜਨਾਂ ਅਰਦਾਸ ਕੀਤੀ ਹੇ ਗ਼ਰੀਬਨਿਵਾਜ਼ ਜੀ ਏਹ ਪ੍ਰਾਣੀ ਜੋ ਪਾਪ ਪੁੰਨ ਕਉ ਕਰਦਾ ਹੈ ਅਤੇ ਮਾਯਾ ਕੋ ਦੌੜ ਦੌੜ ਪੈਂਦਾ ਹੈ ਸੋ ਏਹ ਆਪੇ ਹੀ ਕਰਦਾ ਹੈ ਕਿ ਕਿਸੇ ਦਾ ਕਰਾਯਾ ਕਰਦਾ ਹੈ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਿਆ॥ ਰਾਗ ਬਿਲਾਵਲ ਮਃ ੧ ॥ ਮਨ ਕਾ ਕਹਿਆ ਮਨਸਾ ਕਰੈ॥ ਇਹ ਮਨ ਪਾਪ ਪੁੰਨ ਉਚਰੈ॥ ਮਾਇਆ ਮਦ ਮਾਤੇ ਤ੍ਰਿਪਤ ਨ ਆਵੈ॥ ਤ੍ਰਿਪਤ ਮੁਕਤ ਮਨ ਸਾਚਾ ਭਾਵੈ॥ ੧ ॥ ਤਨ ਧਨ ਕਲਤ ਸਭ ਦੇਖ ਅਭਿਮਾਨਾ ॥ ਬਿਨ ਨਾਵੈ ਕਿਛ

ਸੰਗ ਨ ਜਾਨਾ ॥ ੧ ॥ ਰਹਾਉ ॥ ਕੀਚੈ ਰਸ ਭੋਗ ਖੁਸੀਆਂ ਮਨ ਕੇਰੀ ॥ ਧਨ ਲੋਕਾਂ ਤਨ ਭਸਮੈ ਢੇਰੀ ॥ ਖਾਕੂ ਖਾਕ ਰਲੈ ਸਭ ਫੈਲ ॥ ਬਿਨ ਸਬਦੈ ਨਹੀਂ ਉਤਰੈ ਮੈਲ ॥ ੨ ॥ ਤਿਸਕਾ ਪਰਮਾਰਥ ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹੈਨ ਸੁਣੋ ਭਾਈ ਰਾਮਜੀ ਕੇ ਭਗਤੋ ਏਹ ਪ੍ਰਾਨੀ ਰਾਜ ਭੀ ਕਰੈ ਜੋਗ ਭੀ ਕਰੈ ਧਨ ਸੰਚ ਸੰਚ ਬਡੇ ਭਾਰ ਭਰੈ ਤਾਂ ਇਸਕੇ ਸਾਥ ਕਿਛੁ ਧਨ ਅਰ ਮਾਇਆ ਕੇ ਬਿਲਾਸ ਨਾਲ ਨਹੀਂ ਚਲਦੇ ਅਰ ਇਸਕਾ ਤਨ ਜੋ ਹੈ ਸੋ ਤਾਂ ਸੁਆਹ ਕੀ ਢੇਰੀ ਹੋਇ ਜਾਵੇਗਾ ਅਤੇ ਧਨ ਤਾਂ ਹੋਰ ਲੋਕ ਹੀ ਪਿੱਛੋਂ ਲੈਜਾਵੇਂਗੇ ਕੁਟੰਬਕੇ ਲੋਕ ਭੀ ਕਿਸੀ ਕੰਮ ਨਹੀਂ ਆਂਵਦੇ ਅਤੇ ਧਨ ਹੋਰਨਾਂ ਲੋਕਾਂ ਨੇ ਖਾਧਾ ਅਰ ਧਨ ਕੈ ਨਮਿੱਤ ਜੋ ਏਹ ਪਾਪ ਕਰਦਾ ਸੀ ਸੋ ਪਾਪ ਤਾਂ ਇਸਕੇ ਸੰਗ ਹੀ ਗਏ ਸੋ ਉਨਾਂ ਪਾਪਾਂ ਕੋ ਅੱਗੇ ਪਕੜਿਆ ਅਰ ਨਰਕਾਂ ਨੂੰ ਠੇਹਲ ਮਿਲਿਆ ਅਤੇ ਸ੍ਰੀ ਪਰਮੇਸ਼ਰ ਜੀ ਕੇ ਨਾਮ ਬਿਨਾਂ ਇਸਕਾ ਕੋਈ ਬੇਲੀ ਨਹੀਂ ਹੋਵਣਾ ਬਿਨਾਂ ਸ਼ਬਦ ਇਸ ਪ੍ਰਾਨੀ ਕੀ ਮੈਲ ਕੱਟੀਨਹੀਂ ਜਾਂਦੀ ਜਬ ਏਹ ਗੁਰੂ ਕਾ ਸ਼ਬਦ ਕਮਾਵੇਗਾ ਤਬ ਇਸਕੀ ਮੈਲ ਜਾਵੇਗੀ ਤਾਂ ਏਹ ਪ੍ਰਾਨੀ ਮੁਕਤ ਕੋ ਪ੍ਰਾਪਤਿ ਹੋਵੇਗਾ ਤਾਂ ਫੇਰ ਸ੍ਰੀ ਠਾਕਰ ਜੀ ਦੇ ਭਗਤਾਂ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੋ ਪ੍ਰਾਨੀ ਜੂਨੀ ਮੇਂ ਜਲਦਾ ਹੈ ਸੋ ਕਿਤ ਤਾਲ ਪਰ ਨੱਚਦਾ ਹੈ ਅਤੇ ਇਸ ਨੱਚਣੇ ਤੇ ਪ੍ਰਾਨੀ ਛੁਟੇਗਾ ਸੋ ਕਿਸ ਪ੍ਰਕਾਰ ਕਰਕੇ ਛੁਟੇਗਾ ਤਾਂ ਫੇਰ ਗੁਰੂ ਨਾਨਕ ਜੀ ਇਕ ਪਉੜੀ ਆਖੀ ॥

ਗੀਤ ਨਾਦ ਘਨ ਤਾਲ ਸਿਕੂਰੇ ॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ ॥ ਦੂਜੀ ਦੁਰਮਤਿ ਦਰਦ ਨ ਜਾਇ ॥ ਛੂਟੈ ਗੁਰਮੁਖਿ ਦਾਰੂ ਗੁਣ ਗਾਇ ॥ ੩ ॥

ਤਿਸਕਾ ਪਰਮਾਰਥ ॥ ਸ੍ਰੀ ਗੁਰੂ ਜੀ ਕਹਿੰਦੇ ਹੈਨ ਸੁਣਹੁ ਭਾਈ ਭਗਤ ਜਨਹੁ ਨੱਚਣੇ ਵਾਲੇ ਕਉ ਤਾਂ ਗੀਤ ਨਾਦ ਤਾਲ ਪਖਾਵਜ ਵਜਾਈਦੇ ਹੈਨ ਤਾਂ ਓਹ ਪ੍ਰਾਨੀ ਉਨਾਂ ਬਜੰਤ੍ਰਾਂ ਕਰਕੇ ਨੱਚਦਾ ਹੈ ਅਰ ਯੇਹ ਪ੍ਰਾਨੀ ਜੋ ਜੂਨੀ ਮੇਂ ਪੜਦਾ ਹੈ ਅਰ ਇਨ ਵਜੰਤ੍ਰਾਂ ਕਰਕੇਕਾਮ ਕ੍ਰੋਧ ਲੋਭ ਮੋਹ ਹੰਕਾਰ ਮਮਤਾ ਕਰਕੇ ਜੂਨਾਂ ਵਿਚ ਭ੍ਰਮਤਾ ਹੈ ਅਤੇ ਬਾਰੰਬਾਰ ਬਿਨਸਦਾ ਹੈ ਅਰ ਬਾਰੰਬਾਰ ਉਪਜਤਾ ਹੈ ਅਰ ਅਬਕਾ ਬਿਛੜਿਆ ਹੂਆ ਬਹੁੜ ਨਾ ਮਿਲੇਗਾ ਅਰ ਇਕ ਇਕ ਜੀਆਂ ਦੀ ਆਰਜਾ ਸੈਂਕੜੇਬਰਸਾਂ ਦੀਆਂ ਜੂਨਾਹੈਨਸੋ ਤਿਨ ਬਿਖੇ ਭ੍ਰਮਤਾਹੈ ਜੈਸੇਲਾਖਾਂ ਬਰਸ ਇਕ ਪੱਥਰ ਦੀ ਜੂਨ ਹੈ ਸੋ ਸੁਣਹੁ ਭਗਤ ਜਨੋਂ ਪੱਥਰ ਦੀ ਜੂਨ ਤਦ ਕੱਟੀਏਗੀ ਜਬਧਰਤੀ ਸੰਪੂਰਨ ਪ੍ਰਲੈ ਹੋਜਾਵੇਗੀ ਸੋ ਇਤਨਾ ਇਸ ਜਨਮ ਦਾ ਵਿਛੜਿਆ ਪ੍ਰਾਨੀ ਦੂਰ ਜਾਇ ਪਉਂਦਾ ਹੈ ਪਰ ਇਸ ਪ੍ਰਾਨੀ ਨੋਂ ਦੂਜਾ ਭਾਉ ਵਿਛੋੜਦਾ ਹੈ ਅਤੇ ਦੁਰਮਤ ਇਸਨੂੰ ਵਡਾ ਰੋਗ ਲਗਾ ਹੈ ਤਾਂ ਫੇਰ ਉਨਾਂ ਭਗਤ ਜਨਾਂ ਕਹਿਆ ਗੁਰੂ ਜੀ ਕਿਵੇਂ ਇਸਦਾ ਦੁਰਮਤਿ ਰੋਗ ਵੀ ਦੂਰ ਹੋਜਾਵੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਪਰਮੇਸ਼ਰ ਦੇ ਪਿਆਰਿਓ ਇਸ ਰੋਗ ਕਾ ਦਾਰੂ ਨਾਮ ਹੈ ਏਹ ਪ੍ਰਾਨੀ ਜਬ ਸ੍ਰੀ ਪਰਮੇਸ਼ਰ ਜੀ ਕੇ ਗੁਣ ਗਾਵੇ ਤਾਂ ਏਹ ਰੋਗ ਜਾਵੇਗਾ ਤਾਂ ਫੇਰ ਭਗਤਾਂ ਕਹਿਆ ਗੁਰੂ ਜੀ ਇਕ ਬੈਸ਼ਨੋਂ ਕਹਾਉਂਦੇ ਹੈਨ ਇਕ ਤਪਸੀ ਕਹਾਉਂਦੇ ਹੈਨ ਇਕ ਪੰਡਿਤ

ਕਹਾਉਂਦੇ ਹੈਨ ਇਕ ਜੈਨ ਮਾਰਗੀ ਹੈਨ ਸੋ ਇਨਾਂ ਵਿੱਚੋਂ ਗੁਰੂ ਜੀ ਉੱਤਮ ਕਉਣ ਹੈਨ ਤਾਂ ਸ੍ਰੀ ਗੁਰੂ ਜੀ ਨੇ ਹੋਰ ਪਉੜੀ ਆਖੀ ॥ ਧੋਤੀ ਊਜਲ ਤਿਲਕ ਗਲ ਮਾਲਾ ॥ ਅੰਤਰ ਕ੍ਰੋਧ ਪੜਹਿ ਨਟਸਾਲਾ ॥ ਨਾਮ ਵਿਸਾਰ ਮਾਇਆ ਮਦ ਪੀਆ ॥ ਬਿਨ ਗੁਰੁ ਭਗਤ ਨਾਹੀਂ ਸੁਖ ਥੀਆ ॥ ੪ ॥ ਤਿਸਕਾ ਪਰਮਾਰਥ ਸ੍ਰੀ ਗੁਰੂ ਜੀ ਕਹਿੰਦੇ ਹੈਨ ਸੋ ਸੁਨਹੁ ਭਾਈ ਰਾਮ ਕੇ ਲੋਕਹੁ ਏਹ ਸਭ ਨਟ ਕੀ ਵਿੱਦਿਆ ਹੈ ਅਰ ਜਿਸ ਤਰਾਂ ਨਟੂਆ ਸਭ ਸਾਂਗ ਕਰਦਾ ਹੈ ਸੋ ਤੈਸੇ ਹੀ ਜਾਣੀਦਾ ਹੈ ਜਿਉਂ ਏਹ ਧੋਤੀਆਂ ਪਹਿਰਨੀਆਂ ਅਰ ਮਾਲਾ ਪਾਵਣੀਆਂ ਤਿਲਕ ਲਗਾਵਣਾ ਏਹ ਬੈਸ਼ਨੋ ਕਾ ਸ੍ਵਾਂਗ ਹੈ ਨਟ ਕੀਨਿਆਈਂ ਅਰ ਜਦ ਤਾਈਂ ਇਸਦੇ ਅੰਦਰ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਮਧਤਾ ਮਾਇਆ ਰਹਿੰਦੀਆਂ ਹੈਨ ਤਾਂ ਕਿਆ ਹੋਇਆ ਜੋ ਬਾਹਰੋਂ ਬੈਸ਼ਨੋ ਕਾ ਸਾਂਗ ਕੀਤਾ ਅਬਿਨਾਸ਼ੀ ਪਰਮੇਸ਼ਰ ਜੀ ਕੀ ਭਗਤੀ ਕੀਤਿਆਂ ਓਹ ਭਗਤ ਨਹੀਂ ਹੋਇ ਜਾਂਦੇ ਤਾਂ ਫੇਰ ਓਨਾਂ ਸ੍ਰੀ ਠਾਕਰ ਜੀ ਦੇ ਭਗਤਾਂ ਕਹਿਆ ਹੇ ਦੀਨਦਿਆਲ ਜੀ ਜੋ ਪ੍ਰਾਣੀ ਅਬ ਕੇ ਪਹਿਰੇ ਮੇਂ ਜੋ ਗੁਰੂ ਕਰਦੇ ਹੈਨ ਅਰ ਨਾਮ ਸਿਖ ਕਰ ਗੁਰਾਂ ਕੇ ਵਾਕਾਂ ਉੱਪਰ ਚਲਦੇ ਅਤੇ ਗੁਰਾਂ ਪਾਸੋਂ ਮੂੰਹ ਫੇਰ ਲੈਂਦੇ ਹੈਨ ਸੋ ਹੇ ਗੁਰੂ ਜੀ ਓਨਾਂ ਜੀਵਾਂ ਦੀ ਕਿਆ ਗਤੀ ਹੋਵੇਗੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਅਗਲੀ ਪਉੜੀ ਆਖੀ॥ ਸੂਕਰ ਸੁਆਨ ਗਰਧਭ ਮੰਜਾਰਾ॥ ਪਸੂ ਮਲੇਛ ਨੀਚ ਚੰਡਾਲਾ॥ ਗੁਰ ਤੇ ਮੁਹਿ ਫੇਰੇ ਤਿਨ ਜੋਨ ਭਵਾਈਐ ॥ ਬੰਧਨ ਬਾਧਿਆ ਮਰ ਆਈਐ ਜਾਈਐ॥ ਤਿਸਕਾ ਪਰਮਾਰਥ ਸ੍ਰੀ ਗੁਰੂ ਜੀ ਕਹਿੰਦੇ ਹੈਨ ਸੁਣਹੁ ਸ੍ਰੀ ਠਾਕੁਰ ਜੀ ਦੇ ਪਿਆਰਿਓ ਜੋ ਮਾਨੁੱਖ ਗੁਰਾਂ ਥੀਂ ਮੂੰਹ ਫੇਰ ਲੈਂਦੇ ਹੈਨ ਸੋ ਸੂਕਰਕੇ ਜਨਮ ਅਰ ਨੀਚ ਚੰਡਾਲ ਕੇ ਜਨਮ ਅਤੇ ਕਾਉਂ ਕੇ ਜਨਮ ਆਵੇਗਾ ਤੇ ਹੋਰ ਪਸ਼ੂ ਕੇ ਜਨਮ ਕੀ ਤਾਂ ਗਿਣਤੀ ਕਾਈ ਨਾਹੀਂ ਔਰ ਪਰੇਤਾਂ ਪਿਸਾਚਾਂ ਕੇ ਜਨਮ ਵੀ ਆਵੇਗਾ ਸੋ ਇਨ੍ਹਾਂ ਜੂਨਾਂ ਵਿਚ ਪ੍ਰਾਣੀ ਫੇਰੀਅਨ ਗੇ ਅਰ ਜੋ ਕੋਈ ਗੁਰਾਂ ਤੇ ਬੇਮੁਖ ਹੋਵਨਗੇ ਸੋ ਤਿਨਕੋ ਏਹ ਜੂਨਾਂ ਪ੍ਰਾਪਤ ਹੋਵਨਗੀਆਂ ਅਤੇ ਸੁਣਹੁ ਭਾਈ ਰਾਮ ਜਨਹੁ ਏਹ ਸਰਬ ਜੂਨਾਂ ਵਿਖੇ ਨਖਿੱਧ ਜੂਨਾਂ ਹੈਨ ਤਾਂ ਫੇਰ ਸੰਤਾਂ ਕਹਿਆ ਹੇ ਗੁਰੂ ਜੀ ਜੋ ਸਤ ਗੁਰੂ ਨੂੰ ਮਿਲਕਰ ਮਨਮੁਖ ਰਹਿੰਦੇ ਹੈਨ ਤੇ ਬਚਨਾਂ ਉੱਪਰ ਚਲਦੇ ਹੈਨ ਜੀ ਉਨਾਂ ਤਾਂਈਂ ਕਿਆ ਫਲ ਪ੍ਰਾਪਤ ਹੈ ਤਾਂ ਫੇਰ ਗੁਰੂ ਜੀ ਅਗਲੀ ਪਉੜੀ ਆਖੀ॥ ਗੁਰ ਸੇਵਾ ਤੇ ਲਹੈ ਪਦਾਰਥ॥ ਹਿਰਦੈ ਨਾਮ ਸਦਾ ਕਿਰਤਾਰਥ॥ ਸਾਚੀ ਦਰਗਹ ਪੂਛ ਨ ਹੋਇ॥ ਮਾਨੈ ਹੁਕਮ ਸੀਝੈ ਦਰ ਸੋਇ॥ ਤਿਸਕਾ ਅਰਥ ਸ੍ਰੀ ਗੁਰੂ ਜੀ ਕਹਿੰਦੇ ਹੈਨ ਸੁਨਹੁ ਸੰਤ ਜਨੋਂ ਜੋ ਕੋਈ ਸ੍ਰੀ ਪ੍ਰਮੇਸ਼ਰ ਜੀ ਕੀ ਤਨ ਮਨ ਧਨ ਲਾਇ ਕਰ ਸੇਵਾ ਕਰੇਗਾ ਤਿਸ ਪ੍ਰਾਣੀ ਕਾ ਏਹ ਜਨਮ ਭੀ ਸੁਫਲ ਹੋਵੇਗਾ ਅਰ ਨਾਮ ਰੂਪੀ ਪਦਾਰਥ ਜੋ ਹੈ ਸੋ ਉਸਨੂੰ ਹੱਥ ਆਵੇਗਾ ਅਤੇ ਨਿਰੰਕਾਰ ਦੀ ਕਿਰਪਾ ਕਰਕੇ ਇਸ ਪ੍ਰਾਣੀ ਦੇ ਰਿਦੇ ਤੇ ਨਾਮ ਨਾ ਵਿਸਰੇਗਾ ਅਰ ਸੱਚਖੰਡ ਮੇਂ ਇਸਕਉ ਪੂੱਛਣਾ ਹੋਵੇਗੀ ਜੋ ਤੂੰ ਕੌਣ ਹੈਂ ਅਤੇ ਕਿੱਥੇ ਜਾਂਦਾ ਹੈਂ ਓਹ ਸਿੱਖ ਆਦਰ ਭਾਉ ਨਾਲ ਪ੍ਰਮੇਸ਼ਰ ਦੀ ਦਰਗਾਹ ਵਿੱਚ ਵਾੜੀਏਂਗੇ ਜੋ ਸੱਚੇ ਕੀ ਦਰਗਾਹ ਮੇਂ ਦੀਵਾਨ ਲੱਗਦਾ ਹੈ ਉਸ

ਵਿੱਚ ਵਡਿਆਈ ਮਿਲੇਗੀ ਅਤੇ ਸੁਨਹੁ ਭਾਈ ਸੱਜਨੋਂ ਓਸ ਸ੍ਰੀ ਵਹਿਗੁਰੂ ਦੀ ਦਰਗਾਹ ਮੇਂ ਸੋਈ ਸਿੱਝਨਗੇ ਜਿਨਾਂ ਸ੍ਰੀ ਪ੍ਰਮੇਸ਼ਰ ਜੀ ਕਾ ਹੁਕਮ ਮੰਨਿਆਂ ਹੈ ਅਤੇ ਹੋਰ ਸਭ ਏਵੇਂ ਹੀ ਫਿਰਨਗੇ ਕਿਤੇ ਥਾਉਂ ਨਾ ਮਿਲੇਗੀ ਤਾਂ ਫੇਰ ਮਹਾ ਪੁਰਖਾਂ ਕਹਿਆ ਸੱਚੇ ਪਾਤਿਸ਼ਾਹ ਜੀ ਜੋ ਪ੍ਰਾਣੀ ਸ੍ਰੀ ਪ੍ਰਮੇਸ਼ਰ ਜੀ ਕਉ ਜਾਣੇ ਸੋ ਕਿਸ ਪ੍ਰਕਾਰ ਜਾਣੇ ਜੀ ਕਿਰਪਾ ਕਰਕੇ ਦੱਸੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਹੋਰ ਪਉੜੀ ਆਖੀ ॥ ਸਤਿ ਗੁਰ ਮਿਲੈ ਤੱਤ ਕਉ ਜਾਣੈ ॥ ਰਹੇ ਰਜਾਈ ਹੁਕਮ ਪਛਾਣੈ ॥ ਹੁਕਮ ਪਛਾਨ ਸੱਚੇ ਦਰਵਾਸ ॥ ਕਾਲ ਬਿਕਾਲ ਸਬਦ ਭਏ ਨਾਸ ॥ ਤਿਸਕਾ ਪ੍ਰਮਾਰਥ ਸ੍ਰੀ ਗੁਰੂ ਜੀ ਕਹਿੰਦੇ ਹੈਨ ਸੁਣਹੁ ਭਾਈ ਗੋਬਿੰਦ ਲੋਕੋ ਏਹ ਪ੍ਰਾਣੀ ਸ੍ਰੀ ਪ੍ਰਮੇਸ਼ਰ ਜੀ ਕਉ ਜਾਣੇ ਅਤੇ ਸਤਗੁਰਾਂ ਨੂੰ ਮਿਲੇ ਤੇ ਦੁਖ ਸੁਖ ਕਉ ਸਮਕਰ ਜਾਣੇ ਤਾਂ ਇਸ ਪ੍ਰਾਣੀ ਕਉ ਸੱਚੇ ਕਾ ਮਹਿਲ ਪ੍ਰਾਪਤ ਹੋਤਾ ਹੈ ਤਾਂ ਫੇਰ ਉਨਾਂ ਮਹਾਂ ਪੁਰਖਾਂ ਕਹਿਆ ਹੇ ਨਿਰੰਕਾਰ ਜੀ ਜੋ ਪ੍ਰਾਣੀ ਗ੍ਰਸਤ ਵਿੱਚ ਹੋਇਕੇ ਸ੍ਰੀ ਪ੍ਰਮੇਸ਼ਰ ਜੀ ਕੀ ਸੇਵਾ ਕਰੇ ਸੋ ਕਿਸ ਪ੍ਰਕਾਰ ਕਰੇ ਤਾਂ ਗੁਰੂ ਨਾਨਕ ਜੀ ਅਗਲੀ ਪਉੜੀ ਆਖੀ ॥ ਰਹੈ ਅਤੀਤ ਜਾਣੇ ਸਭ ਤਿਸਕਾ ॥ ਤਨ ਮਨ ਅਰਪੈ ਹੈ ਇਹ ਜਿਸਕਾ ॥ ਨਾ ਓਹ ਆਵੈ ਨਾ ਓਹ ਜਾਇ ॥ ਨਾਨਕ ਸਾਚੇ ਸਾਚ ਸਮਾਇ ॥੯॥੧॥ ਤਿਸਕਾ ਪ੍ਰਮਾਰਥ ਗੁਰੂ ਜੀ ਕਹਿੰਦੇ ਹੈਨ ਸੁਨਹੁ ਭਾਈ ਸ੍ਰੀ ਠਾਕੁਰ ਜੀ ਦੇ ਭਗਤੋ ਗ੍ਰਸਤੀ ਇਉਂ ਗ੍ਰਸਤ ਵਿਖੇ ਰਹੇ ਕਿਸੀ ਨਗਰੀ ਮੇਂ ਕੋਈ ਅਤੀਤ ਆਲਸੀ ਆਇ ਬੈਠਦਾ ਹੈ ਅਰ ਪਹਿਲੇ ਦਿਨ ਓਹ ਜਾਣਦਾ ਹੈ ਜੋ ਇਸ ਸ਼ਹਿਰ ਵਿੱਚ ਮੇਰਾ ਕੋਈ ਨਹੀਂ ਇਕ ਪ੍ਰਮੇਸ਼ਰ ਜੀ ਮੇਰਾ ਹੈ ਏਹ ਘਰ ਅਤੇ ਏਹ ਲੋਕ ਸਭ ਪਰਾਏ ਹੈਨ ਤੇ ਏਹ ਨਗਰੀ ਵੀ ਪਰਾਈ ਹੈ ਅਤੇ ਮੈਂ ਜੋ ਹਾਂ ਸੋ ਨਿਰਾਸ ਹਾਂ ਮੇਰਾ ਇੱਕ ਪ੍ਰਮੇਸ਼ਰ ਜੀ ਹੈ ਅਰ ਮੈਂ ਸ੍ਰੀ ਪ੍ਰਮੇਸ਼ਰ ਜੀ ਕਾ ਹਾਂ ਉਸੇ ਦੀ ਆਸ ਹੈ ਅਰ ਜੋ ਕੋਈ ਸ੍ਰੀ ਪ੍ਰਮੇਸ਼ਰ ਜੀ ਕੇ ਨਮਿੱਤ ਅੰਨ ਦੇਵੇਗਾ ਸੋ ਮੈਂ ਖਾਵਾਂਗਾ ਨਹੀਂ ਤਾਂ ਐਵੇਂ ਹਵਿਹਾਇ ਜਾਵੇਗੀ ਕਿਉਂ ਜੋ ਓਹ ਪਰਦੇਸੀ ਅਤੀਤ ਹੈ ਪਹਿਲੇ ਦਿਨ ਜਾਣਦਾ ਹੈ ਜੋ ਏਸ ਨਗਰੀ ਵਿੱਚ ਮੇਰਾ ਕੁਛ ਨਾਹੀਂ ਏਹ ਸਭ ਸ੍ਰੀ ਪ੍ਰਮੇਸ਼ਰ ਜੀ ਕਾ ਹੈ ਸੋ ਭਾਈ ਰਾਮ ਜਨਹੁ ਇਸੀ ਤਰਹ ਗ੍ਰਸਤੀ ਜਾਣੇ ਤਾਂ ਓਹ ਗ੍ਰਸਤੀ ਗ੍ਰਸਤ ਵਿਖੇ ਹੋਂਦਾ ਹੈ ਜੇ ਏਹ ਤਨ ਮਨ ਧਨ ਸਭ ਸ੍ਰੀ ਪ੍ਰਮੇਸ਼ਰ ਜੀ ਕਾ ਕਰ ਜਾਣੇ ਤਾਂ ਓਹ ਗ੍ਰਸਤੀ ਨਾ ਆਂਉਂਦਾ ਹੈ ਨਾ ਜਾਂਦਾ ਹੈ ਜੰਮਣ ਮਰਣ ਥੀਂ ਰਹਿਤ ਹੋਇ ਜਾਂਦਾ ਹੈ ਤਾਂ ਏਹ ਸੁਣਕਰ ਓਹ ਭਗਤ ਜਨ ਸਭ ਸ੍ਰੀ ਗੁਰੂ ਜੀ ਕੀ ਚਰਨੀਂ ਆਇ ਲਗੇ ਅਤੇ ਆਖਿਓਨੇ ਹੇ ਗੁਰੂ ਜੀ ਤੁਮ ਧੰਨ ਹੋ ਅਤੇ ਧੰਨ ਆਪ ਕਾ ਦਰਸ਼ਨ ਹੈ ਹੇ ਭਗਵਨ ਜੀ ਸਾਨੂੰ ਵੀ ਆਪਨੀਂ ਚਰਨੀਂ ਲਾਵੋ ਜੀ ਆਪ ਮੇਹਰਬਾਨੀ ਕਰਕੇ ਨਾਮ ਦੇਵੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਸੁਣਹੁ ਪਰਮੇਸ਼ਰ ਦੇ ਪਿਆਰਿਓ ਤੁਸੀ ਵੀ ਸ੍ਰੀ ਵਾਹਿਗੁਰੂ ਜੀ ਕਾ ਸਿਮਰਨ ਕਰਹੁ ਜੀ ਤਾਂ ਤੁਮਾਰਾ ਭਲਾ ਹੋਵੇਗਾ ਤਾਂ ਓਹ ਭਗਤ ਸ੍ਰੀ ਗੁਰੂ ਜੀ ਕੇ ਸਿੱਖ ਹੂਏ ਲੱਗੇ ਸਤਿ ਨਾਮ ਕਾ ਜਾਪ ਕਰਨ ਅੰਤ ਕੋ ਪਰਮ ਗਤੀ ਕਉ ਪ੍ਰਾਪਤਿ ਹੋਏ ਸ੍ਰੀ ਗੁਰੂ ਬਾਬਾ ਜੀ ਓਥੋਂ ਚਲਦੇ ਰਹੇ ਬੋਲਹੁ ਭਾਈ ਜੀ ਵਾਹਿਗੁਰੂ ॥

# ਆਗੇ ਸਾਖੀ ਮਿਰਗ ਦੇ ਪ੍ਰਥਾਇ ਹੋਈ

ਇਕ ਸਮੇ ਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਸਰਬ ਸ਼ਕਤੀ ਸੰਯੁਕਤ ਜਾਂਦੇ ਜਾਂਦੇ ਇਕ ਉਜਾੜ ਵਿੱਚ ਜਾਇ ਪ੍ਰਾਪਤਿ ਹੋਏ ਕਿਆ ਦੇਖਨ ਜੋ ਇਕ ਹਰਨ ਖੜਾ ਹੈ ਤੇ ਖੇਤੀ ਦੇ ਨਜ਼ਦੀਕ ਗਿਆ ਅਤੇ ਖਾਵਣ ਨੂੰ ਚਾਹੁੰਦਾ ਹੈ ਅਤੇ ਉਸ ਖੇਤ ਦੇ ਮਾਲਕ ਨੇ ਓਥੇ ਇਕ ਫਾਹੀ ਲਗਾਇ ਛੱਡੀ ਸੀ ਅਤੇ ਉਸ ਹਰਨ ਨੇ ਓਹ ਫਾਹੀ ਦੇਖੀ ਨਹੀਂ ਸੀ ਪਰ ਓਹ ਹਰਨ ਛਾਲ ਮਾਰਕੇ ਉਸ ਖੇਤੀ ਵਿੱਚ ਜਾਇ ਵੜਿਆ ਜਾਂ ਲਗਾ ਹੱਲਣ ਤਾਂ ਚਾਰੇ ਲੱਤਾਂ ਉਸ ਫਾਹੀ ਵਿੱਚ ਫਸ ਗਈਆਂ ਤਾਂ ਫੇਰ ਖੇਤ ਦੇ ਮਾਲਿਕ ਨੇ ਆਣਕਰ ਉਸ ਹਰਨ ਕਉ ਪਕੜ ਲਿਆ ਏਹ ਤਮਾਸ਼ਾ ਗੁਰੂ ਜੀ ਦੇਖਕਰ ਬਹੁਤ ਬਿਸਮਾਦਿ ਦੇ ਘਰ ਵਿਚ ਆਇ ਗਏ ਪਰੰਤੂ ਜੈਸਾ ਡਰ ਖੇਤੀ ਕੇ ਮਾਲਿਕ ਕੇ ਹਰਨ ਕਉ ਪਕੜਿਆਂ ਤੇ ਹਰਨ ਨੂੰ ਹੋਯਾ ਹੈ ਤਿਸਤੇ ਦਸ ਗੁਣਾਂ ਭਉ ਸ੍ਰੀ ਗੁਰੂ ਨਾਨਕ ਜੀ ਨੇ ਆਪਨੇ ਆਪ ਕਉ ਮੰਨਿਆ ਤਾਂ ਸ੍ਰੀ ਗੁਰੂ ਜੀ ਆਪਣੇ ਮਨ ਤਾਈਂ ਕਹਿਆ ਹੇ ਮਨ ਮੇਰੇ ਏਹ ਮਿਰਗ ਤਾਂ ਹੀ ਫਸਿਆ ਜੋ ਇਸਨੇ ਕੁਥਾਂਇ ਪੈਰ ਪਾਯਾ ਅਤੇ ਜੇਕਰ ਏਹ ਹਰਨ ਬਿਗਾਨਾ ਖੇਤ ਨਾ ਚੁਗਦਾ ਤਾਂ ਇਸਨੂੰ ਕਉਣ ਪਕੜਨਵਾਲਾ ਸੀ ਅਤੇ ਦੇਖ ਮੇਰੇ ਮਨਾ ਜੈਸੇ ਇਸ ਹਰਨ ਕਉ ਦੇਖ ਦਾ ਹੈਂ ਤੈਸੇ ਹੀ ਤੂੰ ਭੀ ਇਕ ਦਿਨ ਜਮ ਦੀ ਫਾਸੀ ਮੇਂ ਫਸੇਂਗਾ ਇਸ ਪਰ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ॥

ਆਸਾ ਮਹਲਾ ੧ ਛੰਤ ਘਰ ੩ ॥ ਤੂੰ ਸੁਣ ਹਰਨਾ ਕਾਲਿਆ ਕੀਵਾੜੀਐ ਰਾਤਾ ਰਾਮ॥ ਬਿਖ ਫਲ ਮੀਠਾ ਚਾਰ ਦਿਨ ਫਿਰ ਹੋਵੈ ਤਾਤਾ ਰਾਮ॥ ਫਿਰ ਹੋਇ ਤਾਤਾ ਖਰਾ ਮਾਤਾ ਨਾਮ ਬਿਨ ਪਰਤਾਪਏ॥ ਓਹ ਜੇਵ ਸਾਇਰ ਦੇਇ ਲਹਿਰੀ ਬਿਜਲ ਜਿਵੇਂ ਚਮਕਏ॥ ਹਰਿ ਬਾਝ ਰਾਖਾ ਕੋਇ ਨਾਹੀਂ ਸੋ ਕਿਉਂ ਤੁਝੇ ਬਿਸਾਰਿਆ॥ ਸਚ ਕਹੈ ਨਾਨਕ ਚੇਤ ਰੇ ਮਨ ਮਰਹਿ ਹਰਣਾ ਕਾਲਿਆ॥੧॥ ਤਿਸਕਾ ਪਰਮਾਰਥ ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ॥ ਹੇ ਮੇਰੇ ਮਨਾ ਕਾਲਾ ਜੋ ਹਰਣ ਹੈ ਸੋ ਤੂੰ ਹੈਂ ਹੇ ਮਨਾ ਤੂੰ ਸੁਣ ਮੈਂ ਤੈਨੂੰ ਆਖਦਾ ਹਾਂ ਅਤੇ ਜੋ ਕੁਛ ਸ੍ਰੀ ਕਰਤੇ ਪੁਰਖ ਨੇ ਤੇਰੇ ਤਾਈਂ ਮਨਹਿ ਕੀਤਾ ਹੈ ਸੋ ਤੂੰ ਨਾ ਖਾਹ ਅਤੇ ਜੋ ਸ੍ਰੀ ਪਰਮੇਸ਼ਰ ਜੀ ਤੈਨੂੰ ਕਹਿਆ ਹੈ ਖਾਣਾ ਸੋ ਤੂੰ ਖਾਹ ਤੇ ਜੇਕਰ ਤੂੰ ਓਸਦੇ ਹੁਕਮ ਮੰਨ ਕੇ ਉਸਦੀ ਕਹੀ ਹੋਈ ਚੀਜ਼ ਖਾਵੇਂਗਾ ਤਾਂ ਓਹ ਖਾਣਾ ਅੰਮ੍ਰਿਤ ਹੋਵੇਗਾ ਅਤੇ ਤੇਰਾ ਬੁਰਾ ਵੀ ਨਾ ਹੋਵੇਗਾ ਅਤੇ ਜੋ ਨਿਰੰਕਾਰ ਤੈਨੂੰ ਮਨਾ ਕੀਤਾ ਹੈ ਸੋ ਖਾਵੇਂਗਾ ਤਾਂ ਤੂੰ ਜ਼ਰੂਰ ਫਾਹੀ ਵਿੱਚ ਫਸੇਂਗਾ ਇਸ ਹਰਨ ਦੀ ਨਿਆਈ ਇਕ ਦਿਨ ਤੂੰ ਜਮ ਦੇ ਵਸ ਪੜੇਂਗਾ ਜਿਉਂ ਹਰਨ ਫਸਿਆ ਤਿਵੇਂ ਤੂੰ ਦੁਖ ਪਾਵੇਂਗਾ ਹੇ ਮਨਾ ਜੇ ਕਰ ਤੂੰ ਬਿਖ ਫਲ ਖਾਵੇਂਗਾ ਸੋ ਅੰਤ ਕੇ ਸਮੇ ਤੇਰੇ ਗਲ ਵਿਚ ਫਾਹੀ ਪਵੇਗੀ ਅਤੇ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹੇ ਮਨਾ ਪੱਛੋਤਾਵੇਂਗਾ ਨਰਕ ਕੀ ਲਹਿਰ ਤੈਨੂੰ ਜਲਾਵੇਗੀ ਤਬ ਤੂੰ ਬਹੁਤ ਦੁਖ ਪਾਵੇਂਗਾ ਅਤੇ ਓਥੋਂ ਬਿਨਾਂ ਕਰਤਾਰ ਦੇ ਹੋਰ ਕੋਈ ਤੇਰਾ ਸਹਾਇਕ ਨਾ ਹੋਵੇਗਾ ਹੇ ਮਨ ਤੂੰ ਸ੍ਰੀ ਪਰਮੇਸ਼ਰ ਜੀ ਕਾ ਸਿਮਰਨ ਕਰ ਤਾਂ ਤੂੰ ਜਮ ਦੇ ਡੰਡ ਥੀਂ ਬਚੇਂਗਾ ਤਾਂ ਸ੍ਰੀ ਬਾਬਾ ਜੀ ਰ

ਬਾਤ ਕਰਕੇ ਓਥੋਂ ਚਲਦੇ ਰਹੇ ਬੋਲੋ ਭਾਈ ਜੀ ਵਾਹਿਗੁਰੂ ॥

## ਆਗੇ ਭਵਰੇ ਦੇ ਪ੍ਰਥਾਇ ਸ਼ਬਦ ਕਹਿਆ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਗੁਰੂ ਜਾਂਦੇ ਜਾਂਦੇ ਇਕ ਥਾਂ ਦੇਖਨ ਤੌ ਇਕ ਸੁੰਦ੍ਰ ਤਲਾਬ ਜਲ ਕਰਕੇ ਪੂਰਨ ਹੈ ਅਰ ਉਸ ਸਰ ਵਿਖੇ ਬੜੇ ਪ੍ਰਫੁਲਤ ਕਵਲ ਹੈਨ ਅਰ ਉਨਾਂ ਕਵਲਾਂ ਦੀ ਸੁਗੰਧਤਾ ਭਵਰ ਲੈ ਰਹਿਆ ਹੈ ਬੜਾ ਗਦਗਦ ਪ੍ਰਸੰਨ ਹੋਇਕਰ ਗੁੰਜਾਰਤਾ ਹੈ ਅਤੇ ਉਸ ਤਲਾਬ ਕੇ ਕਿਨਾਰੇ ਉੱਪਰ ਸ੍ਰੀ ਸਤਿ ਗੁਰੂ ਨਾਨਕ ਦੇਵ ਜੀ ਉਸ ਭਵਰੇ ਕਾ ਕਉਤਕ ਦੇਖਕਰ ਬੈਠ ਗਏ ਜਾਂ ਸਾਇਅੰਕਾਲ ਕਾ ਸਮਾ ਨਜ਼ਦੀਕ ਆਯਾ ਤੌ ਓਹ ਭਵਰਾ ਇਕ ਕਵਲ ਕੇ ਮਧ ਮੇਂ ਬੈਠ ਗਿਆ ਤੇ ਇਤਨੇ ਮੇਂ ਸੂਰਜ ਭਗਵਾਨ ਅਸਤਾਚਲ ਮੇਂ ਜਾਇ ਪ੍ਰਵੇਸ਼ ਕਰਤੇ ਭਏ ਤਾਂ ਵੁਹ ਕਮਲ ਮੁੰਦਿਆ ਗਿਆ ਤੌ ਓਹ ਭਵਰਾ ਵਿੱਚ ਲਪੇਟਿਆ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਭਵਰੇ ਕੀ ਗਤਿ ਕਉ ਦੇਖਕਰ ਆਪਨੇ ਮਨ ਕੋ ਭਉ ਦੇਖਾਲਤੇ ਹੈਂ ਆਪਨੇ ਆਤਮੇ ਨਾਲ ਬਾਨੀ ਉਚਾਰਤੇ ਭਏ ॥ ਛੰਤ ਮਹਲਾ ੧

ਭਵਰਾ ਫੂਲ ਭਵੰਤਿਆ ਦੁਖ ਅਤਿ ਭਾਰੀ ਰਾਮ॥ ਮੈਂ ਗੁਰ ਪੂਛਿਆ ਆਪਨਾ ਸਾਚਾ ਵੀਚਾਰੀ ਰਾਮ॥ ਵੀਚਾਰ ਸਤਿਗੁਰ ਮੁਝੈ ਪੂਛਿਆ ਭਵਰ ਬੇਲੀ ਰਾਤਓ ॥ ਸੂਰਜ ਚੜ੍ਹਿਆ ਪਿੰਡ ਪੜਿਆ ਤੇਲ ਤਾਵਣ ਤਾਤਓ॥ ਜਮ ਮਗ ਬਾਂਧਾ ਖਾਹਿ ਚੋਟਾਂ ਸ਼ਬਦ ਬਿਨ ਬੇਤਾਲਿਆ॥ ਸਚ ਕਹੈ ਨਾਨਕਚੇਤ ਰੇ ਮਨ ਮਰਹਿ ਭਵਰਾ ਕਾਲਿਆ॥ ੧ ॥

ਤਿਸਕਾ ਪਰਮਾਰਥ ॥ ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ਹੇ ਮਨ ਮੇਰਿਆ ਦੇਖਿਆ ਹੈ ਤੈਨੇ ਭਵਰੇ ਕਾ ਤਮਾਸ਼ਾ ਜੋ ਵਾਸ਼ਨਾ ਕੇ ਲੋਭ ਕਰਕੇ ਕਮਲ ਵਿੱਚ ਓਹ ਭਵਰਾ ਮਰ ਗਿਆ ਹੈ ਤੈਸੇ ਏ ਮਨਾ ਤੂੰ ਭੀ ਇਸ ਮਾਯਾ ਕੇ ਲੋਭ ਕਰਕੇ ਇਸ ਮਾਯਾ ਮੇਂ ਪਚ ਜਾਵੇਂਗਾ ਇਸ ਭਉਰੇ ਕੀ ਨਿਆਈਂ ਹੇ ਮਨਾ ਮਾਯਾ ਕੇ ਰੰਗ ਰਾਤਾ ਤੂੰ ਜੋ ਪਾਪ ਕਰਤਾ ਹੈਂ ਸੋ ਪਾਪ ਤੇਰੇ ਨਾਲ ਅੱਗੇ ਚਲਨਗੇ ਪਰ ਇਨਾਂ ਪਾਪਾਂ ਕੀ ਸਜ਼ਾਇ ਤੈਨੂੰ ਮਿਲੇਗੀ ਇਸ ਮਾਯਾ ਦੀ ਪ੍ਰੀਤ ਉਸ ਭਉਰੇ ਕੀ ਨਿਆਈਂ ਤੇਰੇ ਕਉ ਮਾਰ ਲੇਵੇਗੀ ਜਿਉਂ ਕਮਲ ਕੀ ਬਾਸ਼ਨਾ ਭਉਰੇ ਕਉ ਲੈ ਲੈਂਦੀ ਹੈ ਅਰ ਸੂਰਜ ਕੇ ਅਸਤ ਹੋਤੇ ਹੀ ਕਮਲ ਮੇਂ ਆਇਕਰ ਮਰ ਗਿਆ ਤੈਸੇ ਹੀ ਤੂੰ ਮਾਯਾ ਕੀ ਪ੍ਰੀਤ ਸਾਥ ਗਲ ਜਾਵੇਂਗਾ ਜੈਸੇ ਕੜਾਹੇ ਵਿੱਚ ਤੇਲ ਤਪਦਾ ਹੈ ਤੈਸੇ ਹੇ ਮਨ ਮੇਰੇ ਤੂੰ ਭੀ ਅਗਨਿ ਵਿੱਚ ਜਲਾਯਾ ਜਾਵੇਂਗਾ ਜੈਸੇ ਬੈਤਾਲ ਸਿਰੇ ਸਿਰ ਮਾਰੀਦਾ ਹੈ ਤਿਵੇਂ ਤੇਰੀ ਸੂਰਤ ਬੈਤਾਲ ਜੈਸੀ ਹੋਵੇਗੀ ਗੁਰੂ ਕੇ ਸ਼ਬਦ ਬਿਨਾਂ ਹੇ ਮਨ ਤੇਰਾ ਕੋਈ ਨਹੀਂ ਸਹਾਇਕ ਹੋਨਾ ਅਤੇ ਜੋ ਤੂੰ ਮੋਹ ਮਾਯਾ ਦੇ ਪਦਾਰਥਾਂ ਨਾਲ ਪ੍ਰੀਤ ਕਰਦਾ ਹੈਂ ਸੋ ਮੋਹ ਹਰਿ ਜੀ ਕੇ ਨਾਮ ਸੰਗ ਕਰ ਤਾਂ ਤੇਰੀ ਕਲਿਆਨ ਹੋਵੇਗੀ ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਤੇ ਰਹੇ ॥

......

## ਆਗੇ ਸਾਖੀ ਝੀਵਰ ਕੇ ਜਾਲ ਕੇ ਪ੍ਰਥਾਇ

ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਦਰੀਆਉ ਦੇ ਕਿਨਾਰੇ ਜਾਇ ਬੈਠੇ ਤਾਂ ਕਜ਼ਾ ਦੇਖਨ ਜੋ ਇਕ ਝੀਵਰ ਨੇ ਆਪਨਾ ਜਾਲ ਰਾਸ ਕੀਤਾ ਅਤੇ ਦਰੀਆਉ ਮੇਂ ਸੁੱਟਿਆ ਤਾਂ ਜਿਤਨੀਆ ਮੱਛੀਆਂ ਉਸ ਜਾਲ ਮੇਂ ਆਈਆਂ ਸੋ ਝੀਵਰ ਲੈਕਰ ਚਲਦਾ ਰਹਿਆ ਪਰ ਏਹ ਤਮਾਸ਼ਾ ਸ੍ਰੀ ਗੁਰੂ ਨਾਨਕ ਜੀ ਦੇਖਕਰ ਬਹੁਤ ਬਿਸਮਾਦ ਕੇ ਘਰ ਮੇਂ ਆਇ ਗਏ ਅਤੇ ਕਹਿਣੇ ਲਗੇ ਹੇ ਪਰਮੇਸ਼ਰ ਜੀ ਕਿੱਥੇ ਏਹ ਮੱਛੀਆਂ ਸਨ ਅਸਗਾਹ ਜਲ ਵਿਖੇ ਅਰ ਕਿੱਥੇ ਏਹ ਝੀਵਰ ਸੀ ਤਿਸ ਪਰ ਸ੍ਰੀ ਗੁਰੂ ਜੀ ਇਕ ਸ਼ਬਦ ਕਹਿਆ ਆਪਣੇ ਆਤਮੇ ਕਉ ਸਮਝਾਉਣੇ ਲਈ॥ ਛੰਤ ਮਹਲਾ ੧

ਮੇਰੇ ਜੀਅੜਿਆ ਪਰਦੇਸੀਆ ਕਿਤ ਪਵਹਿ ਜੰਜਾਲੇ ਰਾਮ॥ ਸਾਚਾ ਸਾਹਿਬੁ ਮਨ ਵਸੈ ਕੀ ਫਾਸਹਿ ਜਮਜਾਲੇ ਰਾਮ॥ ਮਛਲੀ ਵਿਛੁੰਨੀ ਭਰ ਨੈਣ ਰੁੰਨੀ ਜਾਲ ਬੱਧਕ ਪਾਇਆ॥ ਸੰਸਾਰ ਮਾਯਾ ਮੋਹ ਮੀਠਾ ਅੰਤ ਭਰਮ ਚੁਕਾਇਆ॥ ਭਗਤਿ ਕਰਿ ਚਿਤ ਲਾਇ ਹਰਿ ਸਿਉਂ ਛੋਡਿ ਮਨਹੁ ਅੰਦੇਸਿਆ॥ ਸਚ ਕਹੈ ਨਾਨਕ ਚੇਤ ਰੇ ਮਨ ਜੀਅੜਿਆ ਪਰਦੇਸੀਆ॥ ੩॥ ਤਿਸਕਾ ਪ੍ਰਮਾਰਥ ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹੈਨ

ਹੇ ਮਨ ਮੇਰਿਆ ਦੇਖ ਤਮਾਸ਼ਾ ਜੋ ਪਤਾਲ ਥੀਂ ਮੱਛੀ ਨੂੰ ਝੀਵਰ ਕੱਢਕਰ ਇਕ ਪਲਕ ਵਿੱਚ ਲੈ ਗਿਆ ਹੈ ਇਸੇ ਤਰਾਂ ਤੈਨੂੰ ਜਮ ਆਣ ਗ੍ਰਸੇਗਾ ਅਤੇ ਏਥੇ ਤੂੰ ਪਰਦੇਸੀ ਹੈਂ ਕਿਉਂ ਜੋ ਏਥੇ ਤੇਰਾ ਕੋਈ ਨਾਹੀਂ ਅਤੇ ਇਕ ਪਰਮੇਸ਼ਰ ਦੇ ਨਾਮ ਸਿਵਾ ਤੇਰੇ ਕੰਮ ਕਿਸੇ ਨਾਹੀਂ ਆਉਣਾ ਏਸੇ ਮੱਛੀ ਦੀ ਤਰਾਂ ਇਕ ਦਿਨ ਜਮ ਲੈ ਜਾਸੀ ਹੇ ਮਨ ਸੁਣ ਸ੍ਰੀ ਪਰਮੇਸ਼ਰ ਜੀ ਕਾ ਭਜਨ ਕਰ ਜਿਉਂ ਅਚੇਤ ਹੋਈ ਨਿਰਭੈ ਹੋਈ ਨੂੰ ਝੀਵਰ ਜਾਲ ਮੇਂ ਪਕੜ ਕਰ ਲੈ ਗਿਆ ਤਾਂ ਲਗੀ ਫੇਰ ਵਿਰਲਾਪ ਕਰਨੇ ਤੈਸੇ ਹੇ ਮਨਾ ਤੈਨੂੰ ਵੀ ਬਿਲਾਸ ਕਰਦੇ ਕਉ ਜਮ ਚੋਟੀ ਸੇ ਪਕੜ ਲਵੇਗਾ ਹੇ ਮਨਾ ਜਦ ਅੰਤ ਕਾਲ ਕਾ ਸਮਾ ਆਵੇਗਾ ਤਾਂ ਤੇਰਾ ਵੀ ਧਰਮ ਉਤਰ ਜਾਵੇਗਾ ਮਛਲੀ ਕੀ ਨਿਆਈਂ ਤਾਂ ਤੇ ਹੇ ਮਨਾ ਤੈਨੂੰ ਚਾਹੀਦਾ ਹੈ ਜੇ ਤੂੰ ਪਹਿਲੇ ਹੀ ਸ੍ਰੀ ਪਰਮੇਸ਼ਰ ਜੀ ਕਾ ਸਿਮਰਨ ਕਰੇਂ ਤਾ ਤੇਰੀ ਕਲਿਆਨ ਹੋਵੇ ਗੀ ਏਹ ਕਹਿਕਰ ਉਸ ਨਦੀ ਦੇ ਕਿਨਾਰੇ ਕਿਨਾਰੇ ਦੇਖਦੇ ਦੇਖਦੇ ਸ੍ਰੀ ਗੁਰੂ ਜੀ ਆਗੇ ਕਉ ਚਲਦੇ ਰਹੇ॥

## ਆਗੇ ਸ੍ਰੀ ਗੁਰੂ ਜੀ ਵਾਹੇ ਕੇ ਪ੍ਰਥਾਇ ਕਹਿਤੇ ਹੈਂ

ਤਾਂ ਤੇ ਭਾਈ ਬਾਲਾ ਕਹੇ, ਸੁਣਹੁ ਭਾਈ ਸੱਜਣੋ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਚਰਿੱਤ੍ਰ ਸ੍ਰਵਣ ਕਰੇਗਾ ਸੋ ਅੰਤ ਸਮੇ ਪਰਮ ਗਤੀ ਕਾ ਅਧਿਕਾਰੀ ਹੋਵੇਗਾ ਇਕ ਸਮੇ ਜਾਂਦੇ ਜਾਂਦੇ ਸ੍ਰੀ ਗੁਰੂ ਜੀ ਓਸ ਨਦੀ ਕਾ ਪ੍ਰਵਾਹ ਦੇਖਤੇ ਜਾਤੇ ਹੈਂ ਤਾਂ ਅੱਗੇ ਗਏ ਤਾਂ ਕਿਆ ਦੇਖਨ ਜੋ ਨਦੀ ਕਾ ਵਾਹ ਵਿਛੜ ਗਿਆ ਹੈ ਓਥੇ ਸ੍ਰੀ ਗੁਰੂ ਜੀ ਜਾਇ ਖੜੇ ਹੋਏ ਪਰ ਜੋ ਪ੍ਰਵਾਹ ਨਦੀ ਦਾ ਹੈ ਇਕ ਦਹਿਣੇ ਤਰਫ਼ ਜਾਂਦਾ ਹੈ ਅਤੇ ਇਕ ਬਾਵੀਂ ਤਰਫ਼ ਕਉ ਜਾਂਦਾ ਹੈਂ ਏਹ ਦੇਖਕਰ ਸ੍ਰੀ ਗੁਰੂ ਜੀ ਕਹਿਣੇ

ਲੱਗੇ ਹੇ ਨਿਰੰਕਾਰ ਜੀ ਇਸ ਨਦੀ ਦਾ ਜਲ ਅਕੱਠਾ ਜਾਂਦਾ ਸੀ ਅਤੇ ਹੁਣ ਪ੍ਰਵਾਹ ਨਦੀ ਦਾ ਦਹਿਣੀ ਤਰਫ਼ ਨੂੰ ਜਾਂਦਾ ਹੈ ਅਤੇ ਵਿੱਚੋਂ ਇਕ ਵਾਹਾ ਬਾਵੀਂ ਤਰਫ਼ ਨੂੰ ਜਾਂਦਾ ਹੈ ਹੇ ਪਰਮੇਸ਼ਰਜੀ ਏਹ ਕੁਦਰਤ ਹੈ ਪਰ ਜੀ ਹੁਣ ਕਿਤੇ ਸੰਜੋਗ ਨਾਲ ਹੀ ਮੇਲ ਹੋਵੇਗਾ ਜਾਂ ਤੇਰੀ ਕ੍ਰਿਪਾ ਹੋਵੇਗੀ ਤਾਂ ਏਹ ਮਿਲਣਗੇ ਪਰੰਤੂ ਸ੍ਰੀ ਗੁਰੂ ਜੀ ਉਸ ਨਿਰੰਕਾਰ ਦੇ ਚੋਜ ਦੇਖਕਰ ਸੰਸਾਰ ਦੇ ਮਨ ਸ਼ਾਂਤ ਕਰਨੇ ਨਮਿੱਤ ਆਪਣੇ ਮਨ ਕਉ ਕਹਿੰਦੇ ਹੈਨ ਹੇ ਮਨਾ ਮੇਰਿਆ ਇਕ ਦਿਨ ਤੇਰੀ ਭੀ ਏਹ ਗਤਿ ਹੋਵੇਗੀ ਨਦੀ ਦੇ ਪ੍ਰਵਾਹ ਦੀ ਨਿਆਈਂ ਏਹ ਕਹਿਕਰ ਤੇ ਪ੍ਰਵਾਹ ਨੂੰ ਵਿਛੜਿਆ ਦੇਖ ਕਰ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਹਿਆ॥ ਛੰਤ ਮਹਲਾ ੧

ਨਦੀਆਂ ਵਾਹਿ ਵਿਛੁੰਨਿਆਂ ਮੇਲਾ ਸੰਜੋਗੀ ਰਾਮ॥ ਜੁਗ ਜੁਗ ਮੀਠਾ ਵਿਸ ਭਰੇ ਕੋ ਜਾਣੈ ਜੋਗੀ ਰਾਮ॥ ਕੋਈ ਸਹਿਜ ਜਾਣੈ ਹਰਿ ਪਛਾਣੈ ਸਤਿਗੁਰੂ ਜਿਨ ਚੇਤਿਆ॥ ਬਿਨ ਨਾਮ ਹਰਿ ਕੇ ਭਰਮ ਭੂਲੇ ਪਚਹਿ ਮੁਗਧ ਅਚੇਤਿਆ॥ ਹਰਿ ਨਾਮ ਭਗਤਿ ਨ ਰਿਦੇ ਸਾਚਾ ਅੰਤ ਧਾਤੀ ਰੁੰਨਿਆਂ॥ ਸਚ ਕਹੈ ਨਾਨਕ ਸ਼ਬਦ ਸਾਚਾ ਮੇਲ ਚਿਰੀ ਵਿਛੁੰਨਿਆ ॥੪॥੧॥ ਤਿਸਕਾ ਪ੍ਰਮਾਰਥ ॥ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹੈਨ ਹੇ ਮਨ ਮੇਰੇ ਜੋ ਤੂੰ ਏਹ ਨਦੀ ਦਾ ਪ੍ਰਵਾਹ ਵਿਛੜਿਆ ਵੇਖਦਾ ਹੈਂ ਸੋ ਏਹ ਹੁਣ ਕਿਤੇ ਸੰਜੋਗ ਨਾਲ ਹੀ ਮਿਲੇਗਾ ਪਰ ਜੇ ਕਰਤਾਰ ਦੀ ਮੇਹਰਬਾਨੀ ਹੋਵੇਗੀ ਤਾਂ ਮਿਲਸੀ ਨਹੀਂ ਤਾਂ ਵਿਛੜ ਤਾਂ ਚਲੇ ਹੀ ਹੈਨ ਸੋ ਹੇ ਮਨਾ ਇਸੇ ਪ੍ਰਵਾਹ ਦੀ ਨਿਆਈਂ ਤੂੰ ਹੁਣ ਪ੍ਰਮੇਸ਼ਰ ਜੀ ਨੂੰ ਮਿਲ ਲੈ ਨਹੀਂ ਤਾਂ ਫੇਰ ਕਦ ਮਨੁੱਖ ਜਨਮ ਪਰਮ ਪਵਿੱਤ੍ਰ ਸ਼ਰੀਰ ਪਾਵੇਂਗਾ ਸੋ ਭੀ ਕੋਈ ਸੰਜੋਗ ਕਰਕੇ ਮੇਲ ਹੋਵੇਗਾ ਨਹੀਂ ਤਾਂ ਫੇਰ ਚੌਰਾਸੀ ਲਖ ਜੋ ਜੂਨ ਹੈ ਤਿਸ ਵਿਚ ਪ੍ਰਮੇਸ਼ਰ ਦੇ ਹੁਕਮ ਨਾਲ ਪਾਇਆ ਜਾਂਦਾ ਹੈਂ ਜੁਗੋ ਜੁਗ ਏਹੋ ਹੀ ਹੁੰਦਾ ਆਯਾ ਹੈ ਹੇ ਮਨਾ ਮੇਰਿਆ ਜੋ ਕੁਛ ਮਿੱਠਾ ਕਰਕੇ ਖਾਈਦਾ ਹੈ ਸੋ ਪ੍ਰਮੇਸ਼ਰ ਜੀ ਦੇ ਨਾਮ ਤੋਂ ਬਗ਼ੈਰ ਓਹ ਬਿਖ ਹੋਇਕਰ ਲਗਦਾ ਹੈ ਇਸ ਬਾਤ ਨੂੰ ਕੋਈ ਜਾਣਦਾ ਹੈ ਜੇਹੜਾ ਪੂਰਨ ਜੋਗ ਧਿਆਨ ਹੁੰਦਾ ਹੈ ਹੇ ਮੇਰੇ ਮਨਾ ਹਰਿ ਸਿਮਰਨ ਕਾ ਸਹਿਜ ਸੁਖ ਤਬ ਤੇਰੇ ਕਉ ਪ੍ਰਾਪਤ ਹੋਵੇਗਾ ਜਾਂ ਤੂੰ ਸਤਿ ਗੁਰੂ ਨੂੰ ਮਿਲੇਂਗਾ ਉਸਨੂੰ ਪਰਮੇਸ਼ਰ ਜੀ ਸਾਹਿਬ ਕਾ ਸਿਮਰਨ ਉਪਜੇਗਾ ਅਤੇ ਜਿਸਨੇ ਗੁਰੂ ਨਹੀਂ ਪਾਇਆ ਉਸਨੂੰ ਪਰਮੇਸ਼ਰ ਜੀ ਕੇ ਸਿਮਰਨ ਕਾ ਰਸ ਨਹੀਂ ਆਯਾ ਸੋ ਮਨੁੱਖ ਅਤਿ ਮੂਰਖ ਮੁਗਧ ਹੈਨ ਅਚੇਤ ਮਾਇਆ ਕੇ ਮੋਹ ਵਿਖੇ ਪਚ ਮੋਏ ਹੈਨ ਸੋ ਪ੍ਰਾਣੀ ਨਰਕ ਗਾਮੀ ਹੋਵਨਗੇ ਅਰ ਭਰਮ ਰੂਪੀ ਮੋਹ ਮੇਂ ਬਾਂਧੇ ਹੂਏ ਹੈਨ ਅਰ ਮਿਥਿਆ ਵਸਤ ਕੋ ਸਦਾ ਪਕੜ ਰਹੇ ਹੈਨ ਔਰ ਭਗਤਿ ਜਸ ਕੀਰਤਨ ਨਾਮ ਦਾਨ ਇਸ਼ਨਾਨ ਦਇਆ ਧਰਮ ਪਰਉਪਕਾਰ ਜਿਨਕੇ ਹਿਰਦੇ ਕਦੀ ਨਹੀਂ ਵਸਿਆ ਸੋ ਅੰਤਕਾਲ ਕਉ ਪੱਛੋਤਾਵਨਗੇ ਅਤੇ ਹਾਇ ਹਾਇ ਕਰਕੇ ਰੋਵਨਗੇ ਪਰ ਹੇ ਮੇਰੇ ਮਨ ਤੂੰ ਸ੍ਰੀ ਪਰਮੇਸ਼ਰ ਜੀ ਕਾ ਸਿਮਰਨ ਕਰ ਤੇ ਨਿਰੰਕਾਰ ਕਉ ਮਿਲ ਜਦ ਏਹ ਬਚਨ ਬਾਲੇ ਨੇ ਸ੍ਰੀ ਗੁਰੂ ਅੰਗਦ ਜੀ ਕਉ ਸੁਣਾਇਆ ਤੇ ਸ੍ਰੀ ਗੁਰੂ ਜੀ ਤੋ ਨਿਜ ਸਰੂਪ ਮੇਂ ਲੀਣ ਹੋਗਏ ਤਾਂ

ਸੰਗਤ ਸਭ ਆਨੰਦ ਕਉ ਪ੍ਰਾਪਤ ਭਈ ਅਰ ਸੰਪੂਰਨ ਸੰਗਤ ਨੇ ਸ੍ਰੀ ਗੁਰੂ ਜੀ ਕੇ ਚਰਨਾਂ ਤੇ ਨਮਸਕਾਰ ਕਰੀ ਤਾਂ ਭਾਈ ਬਾਲੇ ਕਉ ਕਹਿਤ ਭਏ ਵਾਹ ਭਾਈ ਬਾਲਾ ਤੂੰ ਨਿਹਾਲ ਹੋਇਆ ਹੈਂ ਸਾਖੀ ਪੂਰੀ ਹੋਈ ॥ ਬੋਲੋ ਜੀ ਵਾਹਿਗੁਰੂ

## ਤਾਂ ਫੇਰ ਸਾਖੀ ਸ਼ਹੁ ਸੁਹਾਗਣ ਨਾਲ ਹੋਈ

ਤਾਂ ਫੇਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਹਿਆ ਭਾਈ ਤੂੰ ਅਸਾਨੂੰ ਕ੍ਰਿਤਾਰਥ ਕੀਆ ਅਤੇ ਧੰਨ ਤੂੰ ਹੈਂ ਅਤੇ ਧੰਨ ਤੇਰੀ ਰਸਨਾ ਹੈ ਜਿਸਤੇ ਸ੍ਰੀ ਗੁਰੂ ਨਾਨਕ ਨਿਰੰਕਾਰ ਜੀ ਕੇ ਅਦਭੁਤ ਚਰਿਤ੍ਰ ਵਰਨਨ ਕੀਤੇ ਹੈਨ ਪਰੰਤੂ ਹੇ ਭਾਈ ਬਾਲਾ ਆਗੇ ਸ੍ਰੀ ਗੁਰੂ ਜੀ ਕਹਾਂ ਜਾਤੇ ਭਏ॥ ਭਾਈ ਬਾਲਾ ਸੰਧੂ ਵਾਚ ॥ ਤਾਂਤੇ ਹੇ ਸਤਿਗੁਰ ਜੀ ਏਕ ਦਿਨ ਸ੍ਰੀ ਗੁਰੂ ਨਾਨਕ ਜੀ ਇਕ ਨਗਰ ਜਾਇ ਵੜੇ ਅਤੇ ਇਕਸ ਬੁੱਢੀ ਦੇ ਘਰ ਜਾਇ ਬੈਠੇ ਤੇ ਉਸ ਸ਼ਹਿਰ ਵਿੱਚ ਇਕ ਫ਼ਕੀਰ ਰਹਿੰਦਾ ਸੀ ਜਿਸ ਰਾਤ ਚੰਦ ਚੜ੍ਹਦਾ ਹੈਸੀ ਉਸ ਰਾਤ ਉਸਦੇ ਘਰ ਬਡੀ ਹਜੂਮ ਇਕੱਠੀ ਹੋਂਦੀ ਸੀ ਤੇ ਬਹੁਤ ਲੋਕ ਨਜ਼ਰਾਂ ਤੇ ਨਿਆਮਤਾਂ ਲਜਾਂਵਦੇ ਸਨ ਬਹੁਤ ਵਾਜੇ ਤੇ ਨੌਬਤਾਂ ਬਜਾਂਵਦੇ ਸਨ ਉਸ ਫ਼ਕੀਰ ਦੇ ਮਕਾਨ ਉਪਰ ਇਕ ਬਡਾ ਭਾਰਾ ਮੇਲਾ ਲਗਦਾ ਹੈਸੀ ਅਤੇ ਜੋ ਕੋਈ ਪੁਛੇ ਇਸਦੇ ਅੱਜ ਕੀ ਹੈ ਤਾਂ ਲੋਕ ਕਹਿਨ ਅੱਜ ਇਸਦੇ ਘਰ ਸ਼ਹੁ ਆਉਣਾ ਹੈ ਅਤੇ ਨਾਲੇ ਏਹ ਫ਼ਕੀਰ ਆਖਦਾ ਹੈ ਜੋ ਮੇਰੇ ਅੰਦਰ ਨਾ ਕੋਈ ਵੜੇ ਤੇ ਆਪਨੇ ਘਰ ਫੁੱਲਾਂ ਦੀ ਸੇਯਾ ਵਿਛਾਇ ਰਖਦਾਂ ਹੈ ਔਰ ਅਤਰ ਗੁਲਾਬ ਛਿਣਕ ਰਖਦਾ ਹੈ ਅਤੇ ਚੰਦ ਰਾਤ ਵਾਲੇ ਦਿਨ ਕਿਸੇ ਨੂੰ ਆਪਣਾ ਮੂੰਹ ਨਾ ਦਿਖਾਂਵਦਾ ਹੈ ਤੇ ਨਾ ਕਿਸੇ ਦਾ ਮੂੰਹ ਦੇਖਦਾ ਹੈ ਤੇ ਅੰਦਰ ਵੜਕੇ ਸਾਰੀ ਰਾਤ ਬੈਠਾ ਰਹਿੰਦਾ ਹੈ ਅਤੇ ਐਸੀ ਰਹਿਤ ਰਖਦਾ ਹੈ ਬੁਰਕਾ ਪਹਿਨ ਕੇ ਬੈਠਾ ਰਹਿੰਦਾ ਹੈ ਏਹ ਗੱਲਾਂ ਸਾਰੇ ਸ਼ਹਿਰ ਵਿਚ ਲੋਕ ਆਪਸਵਿਚ ਕਰਦੇ ਹੈਨ ਅਤੇ ਓਧਰ ਜਿਸ ਬੁੱਢੀ ਦੇ ਘਰ ਸ੍ਰੀ ਗੁਰੂ ਨਾਨਕ ਜੀ ਬੈਠੇ ਹੈਨ ਤਾਂ ਉਸ ਮਾਈ ਬੁੱਢੀ ਨੇ ਪ੍ਰਸਾਦਿ ਤੈਆਰ ਕਰਕੇ ਸ੍ਰੀ ਗੁਰੂ ਜੀ ਦੇ ਅੱਗੇ ਆਣ ਰੱਖਿਆ ਅਤੇ ਹੱਥ ਜੋੜਕੇ ਆਖਿਓਸੁ ਹੇ ਗੁਰੂ ਜੀ ਪ੍ਰਸਾਦਿ ਪਾਓ ਜੀ ਤਾਂ ਸ੍ਰੀ ਗੁਰੂ ਜੀ ਆਖਿਆ ਮਾਈ ਪ੍ਰਸਾਦਿ ਵੀ ਅਸੀ ਪਾਇ ਲਵਾਂਗੇ ਪਰ ਸ਼ਹਿਰ ਵਿਚ ਰੌਲਾ ਕੈਸਾ ਹੈ ਤਾਂ ਉਸ ਮਾਈ ਬੁੱਢੀ ਨੇ ਆਖਿਆ ਹੇ ਸੱਚੇ ਪਾਤਿਸ਼ਾਹ ਜੀ ਇਸ ਨਗਰੀ ਵਿਚ ਇਕ ਫ਼ਕੀਰ ਰਹਿੰਦਾ ਹੈ ਅਤੇ ਆਖਦਾ ਹੈ ਜੋ ਚੰਦ ਰਾਤ ਵਾਲੇ ਦਿਨ ਮੇਰੇ ਪਾਸ ਸ਼ਹੁ ਆਉਂਦਾ ਹੈ ਤਾਂ ਏਹ ਬਾਤ ਬੁੱਢੀ ਦੀ ਸੁਣਕੇ ਸ੍ਰੀ ਗੁਰੂ ਬਾਬੇ ਜੀ ਮੇਰੇ ਤਾਈਂ ਆਖਿਆ ਚਲੋ ਭਾਈ ਬਾਲਾ ਤੇ ਮਰਦਾਨਾ ਅਸੀ ਭੀ ਉਸਦੇ ਘਰ ਚਲੀਏ ਅਤੇ ਸ਼ਹੁ ਸੁਹਾਗਣ ਦਾ ਦੀਦਾਰ ਕਰੀਏ ਤਾਂ ਸ੍ਰੀ ਗੁਰੂ ਜੀ ਅਤੇ ਸੰਗ ਦੋਵੇਂ ਅਸੀ ਉਸ ਫ਼ਕੀਰ ਦੇ ਦਰਵਾਜ਼ੇ ਉਪਰ ਜਾਇ ਖੜੇ ਹੋਏ ਅਤੇ ਅੱਗੇ ਬਹੁਤ ਹਜੂਮ ਖੜੀ ਹੈ ਤੇ ਅੰਦਰ ਕਿਸੇ ਨੂੰ ਨਹੀਂ ਜਾਣ ਦੇਂਦੇ ਪਰ ਗੁਰੂ ਜੀ ਵੀ ਅੰਦਰ ਉਸਦੇ ਦੀਦਾਰ ਨੂੰ ਚਲੇ ਤਾਂ ਲੋਕਾਂ ਨੇ ਗੁਰੂ ਜੀ ਨੂੰ ਜਾਵਣ ਨਹੀਂ ਦਿੱਤਾ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਦਰਵਾਨੋਂ ਤੁਸੀ ਅੰਦਰ ਜਾਇ ਕਹੋ ਜੋ ਤੇਰੇ ਦੀਦਾਰ ਨੂੰ ਬਾਹਰ ਫ਼ਕੀਰ ਖੜੇ ਹੈਂ ਤਾਂ ਉਨਾਂ ਦਰਵਾਨਾਂ

ਅੰਦਰ ਜਾਇਕੇ ਕਹਿਆ ਭਾਈ ਬਾਹਰ ਫ਼ਕੀਰ ਦੀਦਾਰ ਵਾਸਤੇ ਖੜੇ ਹੈਂ ਤਾਂ ਉਸ ਸ਼ਹੁ ਸੁਹਾਗਣ ਨੇ ਆਖਿਆ ਭਾਈ ਅੱਜ ਮੈਂ ਆਪਣੇ ਸ਼ਹੁ ਦਾ ਦੀਦਾਰ ਕਰਨਾ ਹੈ ਤੇ ਨਾ ਅੱਜ ਹੋਰ ਨੂੰ ਦਰਸ਼ਨ ਦੇਣਾ ਹੈ ਏਹ ਗੱਲ ਸੁਣਕੇ ਉਨਾਂ ਦਰਵਾਨਾਂ ਨੇ ਸ੍ਰੀ ਗੁਰੂ ਜੀ ਤਾਈਂ ਆਣ ਆਖਿਆ ਜੋ ਓਹ ਆਖਦਾ ਹੈ ਜੋ ਅੱਜ ਮੈਂ ਆਪਨੇ ਸ਼ਹੁ ਦਾ ਦਰਸ਼ਨ ਕਰਨਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਚਲੋ ਭਾਈ ਬਾਲਾ ਤੇ ਮਰਦਾਨਾ ਏਥੇ ਕੁਛ ਨਹੀਂ ਏਹ ਝੂਠਾ ਸਾਂਗ ਹੈ ਅੱਗੇ ਏਸਨੂੰ ਸ਼ਹੁ ਦਾ ਦੀਦਾਰ ਅਜੇ ਹੋਇਆ ਨਾਹੀਂ ਜੇਕਰ ਇਸਨੂੰ ਸ਼ਹੁ ਮਿਲਦਾ ਤਾਂ ਏਹ ਹਰ ਬੁਰਕੇ ਵਿੱਚ ਸ਼ਹੁ ਨੂੰ ਜਾਣਦਾ ਤਾਂ ਏਹ ਕਹਿਕਰ ਸ੍ਰੀ ਗੁਰੂ ਨਾਨਕ ਜੀ ਓਥੋਂ ਉਠ ਕਰ ਇੱਕ ਪਹਾੜੀ ਉੱਪਰ ਜਾਇ ਬੈਠੇ ਜਦ ਗੁਰੂ ਬਾਬਾ ਜੀ ਮੇਲੇ ਵਿੱਚੋਂ ਨਿਕਲ ਵੰਞੇ ਤਾਂ ਪ੍ਰਮੇਸ਼ਰ ਦੇ ਹੁਕਮ ਨਾਲ ਅਕਸਮਾਤ ਦੀ ਲੜਾਈ ਹੋਈ ਕੋਈ ਨਿਸ਼ਾਨ ਪੁੱਟ ਕੇ ਲੈ ਗਿਆ ਕੋਈ ਨਗਾਰੇ ਉਠਾਇ ਕਰ ਲੈ ਗਿਆ ਐਸੀ ਮਾਰ ਹੋਈ ਜੋ ਕਈ ਖ਼ੂਨ ਹੋਇ ਗਏ ਅਜੇਹੀ ਹੋਈ ਜੇ ਉਸਦਾ ਮੇਲਾ ਰਹਿਗਿਆ ਤੇ ਉਸ ਫ਼ਕੀਰ ਨੂੰ ਕੋਈ ਮੂੰਹ ਨਾ ਲਾਵੇ ਮਹਿਮਾ ਸਭ ਘਟ ਗਈ ਸਾਰੇ ਸ਼ਹਿਰ ਵਿੱਚ ਜੋ ਬੋਲੇ ਸੋ ਏਹੋ ਹੀ ਕਹੇ ਜੋ ਝੂਠਾ ਹੈ ਝੂਠਾ ਹੈ ਜਾਂ ਮਹੀਨਾਂ ਗੁਜ਼ਰਿਆ ਤਾਂ ਫੇਰ ਸ੍ਰੀ ਗੁਰੂ ਜੀ ਉਸ ਬੁੱਢੀ ਦੇ ਘਰ ਆਇ ਬੈਠੇ ਪਰ ਉਸ ਦਿਨ ਚੰਦ ਰਾਤ ਸੀ ਤਾਂ ਫੇਰ ਸ੍ਰੀ ਗੁਰੂ ਜੀ ਕਹਿਆ ਹੇ ਮਾਈ ਅੱਜ ਉਸ ਫ਼ਕੀਰ ਦੇ ਘਰ ਮੇਲਾ ਨਹੀਂ ਲੱਗਾ ਤਾਂ ਉਸ ਬੁੱਢੀ ਨੇ ਕਹਿਆ ਗੁਰੂ ਜੀ ਧੰਨ ਤੂੰ ਹੈਂ ਤੇ ਧੰਨ ਤੇਰਾ ਦਰਸ਼ਨ ਹੈ ਅਤੇ ਜਿਵੇਂ ਆਪ ਨੂੰ ਭਾਉਂਦਾ ਹੈ ਸੋਈ ਚੰਗਾ ਹੈ ਪਰ ਗੁਰੂ ਜੀ ਓਹ ਤਾਂ ਸ਼ਹੁ ਸੁਹਾਗਣ ਝੂਠਾ ਹੀ ਨਿਕਲਿਆ ਹੈ ਜੀ ਜਾਂ ਕਿਤਨੇਕ ਦਿਨ ਓਥੇ ਹੋਏ ਤਾਂ ਗੁਰੂ ਜੀ ਬਾਹਰ ਗਏ ਤਾਂ ਇੱਕ ਲੰਙਾ ਲੂਲਾ ਸ਼ਹਿਰ ਦੇ ਬਾਹਿਰ ਮੰਗਦਾ ਹੋਯਾ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਆਇ ਪਿਆ ਤਾਂ ਸ੍ਰੀ ਗੁਰੂ ਬਾਬੇ ਉਸ ਫ਼ਕਰਿ ਵੱਲ ਮਿਹਰ ਦੀ ਨਜ਼ਰ ਕੀਤੀ ਤਾਂ ਉਸ ਲੂਲੇ ਲੰਗੜੇ ਦੇ ਹੱਥ ਪੈਰ ਸਭ ਸਾਬਤ ਹੋਇ ਗਏ ਤਾਂ ਓਹ ਲੂਲਾ ਬਾਰ ਬਾਰ ਨਿੰਮ੍ਹੀ ਭੂਤ ਹੋਇਕਰ ਲਗਾ ਉਸਤਤਿ ਕਰਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਲੰਗੜੇ ਲੂਲੇ ਨੂੰ ਆਖਿਆ ਭਾਈ ਤੈਨੂੰ ਜੋ ਪੁੱਛੇ ਤੇਰੇ ਹੱਥ ਪੈਰ ਕਿਨ ਹੱਛੇ ਕੀਤੇ ਹੈਨ ਤਾਂ ਤੂੰ ਆਖੀਂ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਨੇ ਅੱਛੇ ਕੀਤੇ ਹੈਨ ਤਾਂ ਉਸ ਨੂੰ ਜੋ ਕੋਈ ਪੁੱਛੇ ਤੇਰੇ ਹੱਥ ਪੈਰ ਕਿਨ ਹੱਛੇ ਕੀਤੇ ਹੈਨ ਅਤੇ ਓਹ ਆਖੇ ਜੋ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਫ਼ਕੀਰ ਨੇ ਹੱਛੇ ਕੀਤੇ ਹੈਨ ਜਦ ਓਹ ਪੁਰਖ ਫਿਰਦਾ ਫਿਰਦਾ ਓਸ ਸ਼ਹੁ ਸੁਹਾਗਨ ਫ਼ਕੀਰ ਨੂੰ ਮਿਲ ਪਿਆ ਤੇ ਉਸ ਫ਼ਕਰਿ ਨੂੰ ਸ਼ਹੁ ਸੁਹਾਗਣ ਨੇ ਪੁੱਛਿਆ ਤੇਰੇ ਹੱਥ ਪੈਰ ਕਿਸਨੇ ਹੱਛੇ ਕੀਤੇ ਹੈਨ ਤਾਂ ਓਹ ਕਹਿਣ ਲਗਾ ਭਾਈ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਫ਼ਕੀਰ ਨੇ ਹੱਛੇ ਕੀਤੇ ਹੈਨ ਤਾਂ ਉਸਨੇ ਕਹਿਆ ਭਾਈ ਮੈਨੂੰ ਵੀ ਉਸਦਾ ਦਰਸ਼ਨ ਕਰਾਇ ਲਿਆਉ ਤਾਂ ਓਹ ਆਖਨ ਲੱਗਾ ਭਾਈ ਓਹ ਇੱਕ ਬੁੱਢੀ ਦੇ ਘਰ ਬੈਠੇ ਹੋਏ ਹੈਨ ਤਾਂ ਓਹ ਲੂਲਾ ਫ਼ਕੀਰ ਤੇ ਝੂਠਾ ਫ਼ਕੀਰ ਦੋਵੇਂ ਜਣੇਂ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਪਏ ਅਤੇ ਕਹਿਣ ਲਗਾ ਹੇ ਗੁਰੂ ਜੀ ਮੈਂ ਭੁੱਲਾ ਹਾਂ ਜੀ ਮੈਨੂੰ ਬਖ਼ਸ਼ਹੁ ਜੀ ਮੈਂ ਆਪ ਨੂੰ

ਜਾਣਿਆ ਨਹੀਂ ਸੀ ਜੀ ਹੁਣ ਮੇਰੇ ਉੱਪਰ ਮੇਹਰਬਾਨੀ ਕਰੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਤੂੰ ਹਰ ਬੁਰਕੇ ਵਿੱਚ ਸ਼ਹੁ ਨੂੰ ਜਾਣਿਆ ਕਰ ਹਰ ਕਿਸੇ ਦਾ ਦੀਦਾਰ ਲੀਤਾ ਕਰ ਅਤੇ ਹਰ ਬੰਦੇ ਨੂੰ ਦਿੱਤਾ ਕਰ ਤਾਂ ਤੈਨੂੰ ਸ਼ਹੁ ਕਾ ਦੀਦਾਰ ਹੋਵੇਗਾ ਜੇਕਰ ਤੂੰ ਸਭਨਾਂ ਵਿੱਚ ਸ਼ਹੁ ਨੂੰ ਜਾਣੇਂਗਾ ਅਤੇ ਪਰਮੇਸ਼ਰ ਕਾ ਭਜਨ ਕਰੇਂਗਾ ਤਾਂ ਤੂੰ ਸ਼ਹੁ ਨੂੰ ਪ੍ਰਾਪਤ ਹੋਵੇਂਗਾ ਤਾਂ ਉਸ ਸ਼ਹੁ ਸੁਹਾਗਣ ਫ਼ਕੀਰ ਨੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਅਤੇ ਗੁਰੂ ਜੀ ਕੀ ਖ਼ੁਸ਼ੀ ਲੈਕੇ ਓਹ ਸ਼ਹੁ ਸੁਹਾਗਣ ਫ਼ਕੀਰ ਆਪਣੇ ਟਿਕਾਣੇ ਜਾਇ ਬੈਠਾ ਅਤੇ ਓਹ ਲੂਲਾ ਸਾਰੇ ਹੀ ਕਹਿੰਦਾ ਫਿਰੇ ਜੋ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਫ਼ਕੀਰ ਨੇ ਹੱਛੇ ਕੀਤੇ ਹੈਨ ਓਸਦੇ ਕਹਿਣ ਨਾਲ ਤੇ ਸ੍ਰੀ ਗੁਰੂ ਜੀ ਕੀ ਕ੍ਰਿਪਾ ਨਾਲ ਫੇਰ ਸਭ ਲੋਕ ਸ਼ਹੁ ਸੁਹਾਗਣ ਫ਼ਕੀਰ ਦੀ ਉਸਤਤ ਲਗੇ ਕਰਨ ਤਾਂ ਫੇਰ ਉਸ ਫ਼ਕੀਰ ਦੇ ਲਗਾ ਮੇਲਾ ਲੱਗਨ ਸ੍ਰੀ ਗੁਰੂ ਜੀ ਕੀ ਮੇਹਰਬਾਨੀ ਸੇ ਫੇਰ ਲੋਕ ਲਗੇ ਨਿਆਮਤਾਂ ਲਿਆਉਣ ਅਤੇ ਨਗਾਰੇ ਨਉਬਤਾਂ ਲਗੇ ਵੱਜਨ ਉਸੇ ਤਰਹ ਨਿਸ਼ਾਨ ਗੱਡੇ ਗਏ ਅਤੇ ਸ਼ਹੁ ਸੁਹਾਗਣ ਫ਼ਕੀਰ ਸ੍ਰੀ ਗੁਰੂ ਨਾਨਕ ਜੀ ਦਾ ਮੁਰੀਦ ਹੋਯਾ ਅਤੇ ਸੁਣਹੁ ਭਾਈ ਪ੍ਰੇਮੀ ਜਨੋਂ ਜੋ ਫ਼ਕੀਰ ਘੁੰਘਰੂ ਅਤੇ ਮਉਲੀ ਦੇ ਅੱਟੇ ਗਲ ਵਿੱਚ ਪਾਉਂਦੇ ਹੈਨ ਸੋ ਸ਼ਹੁ ਸੁਹਾਗਣ ਦੇ ਮੁਰੀਦ ਹੈਨ ਤਾਂ ਸ੍ਰੀ ਗੁਰੂ ਨਾਨਕ ਜੀ ਓਥੇ ਇੱਕ ਸ਼ਲੋਕ ਉਚਾਰਿਆ ਸ਼ਲੋਕ

ਮਹਲਾ ੧ ॥ ਤੁਧ ਭਾਵਹਿ ਤਾਂ ਵਾਵਹਿ ਗਾਵਹਿ ਤੁਧ ਭਾਵਹਿ ਜਲ ਨਾਵਹਿ ॥ ਜਾਂ ਤੁਧ ਭਾਵਹਿ ਤਾਂ ਕਰਹਿ ਬਿਭੂਤਾਂ ਸਿੰਙੀ ਨਾਦ ਵਜਾਵਹਿ ॥ ਜਾ ਤੁਧ ਭਾਵਹਿ ਤਾਂ ਪੜਹਿ ਕਤੇਬਾਂ ਮੁਲਾਂ ਸੇਖ ਕਹਾਵਹਿ ॥ ਜਾ ਤੁਧ ਭਾਵਹਿ ਤਾਂ ਹੋਵਹਿ ਰਾਜੇ ਰਸ ਕਸ ਬਹੁਤ ਕਮਾਵਹਿ ॥ ਜਾਂ ਤੁਧ ਭਾਵਹਿ ਤਾਂ ਤੇਗ ਵਗਾਵਹਿ ਸਿਰ ਮੁੰਡੀ ਕਟ ਜਾਵਹਿ ॥ ਜਾਂ ਤੁਧ ਭਾਵਹਿ ਤਾਂ ਜਾਹਿ ਦਿਸੰਤਰ ਸੁਣ ਗੱਲਾਂ ਘਰ ਆਵਹਿ ॥ ਜਾਂ ਤੁਧ ਭਾਵਹਿ ਤਾਂ ਨਾਇ ਰਚਾਵਹਿ ਤੁਧ ਭਾਣੇ ਤੂੰ ਭਾਵਹਿ ॥ ਨਾਨਕ ਏਕ ਕਹੈ ਬੇਨੰਤੀ ਹੋਰ ਸਗਲੇ ਕੂੜ ਕਮਾਵਹਿ ॥ ੧ ॥

ਜਾਂ ਏਹ ਸ਼ਲੋਕ ਸ੍ਰੀ ਗੁਰੂ ਜੀ ਨੇ ਕਹਿਆ ਤਾਂ ਸਭ ਲੋਕ ਸ੍ਰੀ ਗੁਰੂ ਜੀ ਕੀ ਚਰਨੀਂ ਆਇ ਲਗੇ ਤਾਂ ਸ੍ਰੀ ਗੁਰੂ ਨਾਨਕ ਜੀ ਉਨਾਂ ਲੋਕਾਂ ਉੱਤੇ ਖ਼ੁਸ਼ੀ ਕਰਕੇ ਓਥੋਂ ਚਲਦੇ ਰਹੇ॥

## ਸਾਖੀ ਇੱਕ ਸਿੱਖ ਨਾਲ ਹੋਈ

ਤਾਂ ਤੇ ਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਗੁਰੂ ਨਾਨਕ ਦੇਵ ਜੀ ਸੰਪੂਰਨ ਜੀਵਾਂ ਦੀ ਕਲਿਆਣ ਕਰਦੇ ਕਰਦੇ ਚਲੇ ਜਾਂਦੇ ਹੈਸਨ ਤਾਂ ਇੱਕ ਸਿੱਖ ਰਸਤੇ ਵਿੱਚ ਮਿਲਿਆ ਤੇ ਸ੍ਰੀ ਗੁਰੂ ਨਾਨਕ ਜੀ ਅੱਗੇ ਅਰਦਾਸ ਕੀਤੀ ਹੇ ਸਤਿਗੁਰ ਜੀ ਸਿੱਖੀ ਕਰਨੀ ਚੰਗੀ ਹੈ ਕਿ ਫ਼ਕੀਰੀ ਕਰਨੀ ਚੰਗੀ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਸੁਣ ਭਾਈ ਸਿੱਖਾ ਤੂੰ ਅਸਾਦਾ ਇਕ ਕੰਮ ਕਰ ਫਲਾਣੇ ਗਰਾਉਂ ਵਿੱਚ ਸਾਡਾ ਇਕ ਸਿੱਖ ਰਹਿੰਦਾ ਹੈ ਉਸ ਸਿੱਖ ਦੇ ਪਾਸ ਜਾਉ ਅਤੇ ਸਾਡਾ ਲਿਖਿਆ ਲੈਜਾਹ ਤੇ ਪ੍ਰਸਾਦਿ ਤਦ ਓਹਦੇ ਘਰੋਂ ਛਕਣਾ ਜੇ ਰੁਪੈਆਂ ਦਾ ਪਹਿਲਾਂ ਬੰਦੋਬਸਤ ਕਰ ਲਈਂ ਜਾਂ ਫੇਰ ਤੂੰ ਓਥੋਂ ਆਵੇਂਗਾ ਤਾਂ ਤੈਨੂੰ ਸਿੱਖੀ ਦੱਸਾਂਗੇ ਤਾਂ ਓਹ ਸਿੱਖ ਹੱਥ ਜੋੜ ਕਰ ਕਹਿਣ

ਲਗਾ ਜੀ ਜੋ ਹੁਕਮ ਕਰੋ ਸੋਈ ਕਰਾਂਗਾ ਜੀ ਜਾਂ ਉਸ ਸਿੱਖ ਨੇ ਸ੍ਰੀ ਗੁਰੂ ਜੀ ਦੇ ਅੱਗੇ ਏਹ ਬੇਨਤੀ ਕੀਤੀ ਤਾਂ ਗੁਰੂ ਜੀ ਇਕ ਹੁਕਮ ਨਾਵਾ ਉਸ ਸਿੱਖ ਵਲ ਲਿਖ ਦਿੱਤਾ ਤੇ ਸਿੱਖ ਹੁਕਮ ਨਾਵਾਂ ਲੈਕੇ ਤੁਰ ਗਿਆ ਜਦ ਉਸ ਸ਼ਹਿਰ ਦੇ ਬਾਹਿਰ ਜਾਂ ਇਖੜਾ ਹੂਆ ਤੇ ਲਗਾ ਪੁੱਛਨ ਭਾਈ ਅਮਕੇ ਸਿੱਖ ਦਾ ਗ੍ਰਿਹਿ ਕਿੱਥੇ ਹੈ ਕਿਸੇ ਨੇ ਉਸਨੂੰ ਦੱਸਿਆ ਭਾਈ ਫ਼ਲਾਣੇ ਅਸਥਾਨ ਉਸਦਾ ਘਰ ਹੈ ਤਾਂ ਓਹ ਪੁਛਦਾ ਪੁਛਦਾ ਉਸ ਸਿੱਖ ਨੂੰ ਜਾਇ ਮਿਲਿਆ ਤਾਂ ਸਿੱਖ ਨੇ ਅੱਗੋਂ ਉਠ ਕਰ ਮੱਥਾ ਟੇਕਿਆ ਕਹਿਆ ਆਈਏ ਜੀ ਬੈਠੀਏ ਜੀ ਅਨੰਦ ਕੁਸ਼ਲ ਪੁੱਛੀ ਸਤਕਾਰ ਕੀਤਾ ਆਪਸ ਮੇਂ ਬਹੁਤ ਖ਼ੁਸ਼ੀ ਹੋਏ ਪਰ ਓਹ ਸਿੱਖ ਘਰੋਂ ਨਿਰਧਨ ਹੈਸੀ ਰਾਤ ਜੁੜਦਾ ਸੀ ਤਾ ਦਿਨੇ ਨਹੀਂ ਸੀ ਜੁੜਦਾ ਜੇ ਦਿਨੇ ਜੁੜਦਾ ਸੀ ਤਾਂ ਰਾਤ ਨਹੀਂ ਸੀ ਜੁੜਦਾ ਅਤੇ ਉਸਦੇ ਘਰ ਇਕ ਲੜਕੀ ਸੀ ਪਰ ਉਸ ਲੜਕੀ ਦਾ ਹਜ਼ਾਰ ਰੁਪੈਆ ਇਕ ਸ਼ਾਹੂਕਾਰ ਦੇਂਦਾ ਸੀ ਤੇ ਓਹ ਸਿੱਖ ਨਹੀਂ ਸੀ ਲੈਂਦਾ ਤਾਂ ਉਤਨੇ ਚਿਰ ਨੂੰ ਉਸ ਸਿੱਖ ਨੇ ਕਹਿਆ ਜੀ ਪਰਸਾਦ ਤਿਆਰ ਹੈ ਜੀ ਚਲੀਏ ਪਾਓ ਜੀ ਤਾਂ ਓਹ ਹੁਕਮ ਨਾਵੇਂ ਵਾਲਾ ਸਿੱਖ ਕਹਿਨ ਲਗਾ ਸੁਣ ਭਾਈ ਸਿੱਖਾ ਏਹ ਸ੍ਰੀ ਗੁਰੂ ਜੀ ਦਾ ਹੁਕਮ ਨਾਵਾਂ ਹੈ ਸੋ ਤੂੰ ਪੜ੍ਹਲੈ ਤਾਂ ਉਸ ਗ੍ਰਿਸਤੀ ਸਿੱਖ ਨੇ ਹੁਕਮ ਨਾਵਾਂ ਲੈਕੇ ਨੇਤ੍ਰਾਂ ਤੇ ਲਾਯਾ ਫੇਰ ਸੀਸ ਉਪਰ ਰੱਖਿਆ ਜਾਂ ਓਹ ਖੋਲ੍ਹਕੇ ਪੜ੍ਹਿਆ ਤਾਂ ਉਸ ਉਪਰ ਏਹ ਲਿਖਿਆ ਹੈ ਕਿ ਦੋ ਸੌ ਰੁਪੈਆ ਸਾਡੀ ਭੇਟ ਤੇ ਪੱਚਾਸ ਰੁਪਏ ਏਸ ਸਿੱਖ ਦੀ ਭੇਟਾ ਕਰਨੀ ਤਾਂ ਉਸਨੇ ਕਹਿਆ ਜੀ ਪ੍ਰਸਾਦ ਪਾਵੋ ਤਾਂ ਹੁਕਮ ਨਾਵੇਂ ਵਾਲੇ ਸਿੱਖ ਨੇ ਕਹਿਆ ਜੀ ਮੈਨੂੰ ਸ੍ਰੀ ਗੁਰੂ ਜੀ ਕਾ ਏਹ ਹੁਕਮ ਹੈ ਜੋ ਰੁਪਏ ਲੈਕੇ ਪ੍ਰਸਾਦਿ ਛਕਨਾ ਤਾਂ ਓਹ ਗ੍ਰਿਹਸਤੀ ਸਿੱਖ ਆਪਣੀ ਇਸਤ੍ਰੀ ਨੂੰ ਆਖਨ ਲੱਗਾ ਕਿਉਂ ਗੁਰੂ ਦੀਏ ਪਿਆਰੀਏ ਕਿਸਤਰਹ ਕਰੀਏ ਤਾਂ ਉਸ ਸਿੱਖਣੀ ਨੇ ਆਖਿਆ ਹੇ ਸੁਆਮੀ ਜੀ ਚਿੰਤਾ ਮਤ ਕਰੋ ਤਨ ਭੀ ਸ੍ਰੀ ਗੁਰੂ ਸੱਚੇ ਦਾ ਮਨ ਗੁਰੂ ਜੀ ਕਾ ਅਸੀ ਵੀ ਗੁਰੂ ਜੀ ਕੇ ਤੇ ਸਾਡੀ ਲੜਕੀ ਵੀ ਗੁਰੂ ਜੀ ਕੀ ਹੈ ਅਤੇ ਓਹ ਸ਼ਾਹੂਕਾਰ ਹਜ਼ਾਰ ਰੁਪੈਆ ਦੇਂਦਾ ਹੈ ਉਸਦੇ ਪਾਸੋਂ ਜਿਤਨਿਆਂ ਰੁਪੈਆਂ ਦੀ ਲੋੜ ਹੈ ਸੋ ਲੈਕੇ ਵਜਾਹ ਦੇਓ ਤਾਂ ਉਸ ਗ੍ਰਿਸਤੀ ਸਿੱਖ ਨੇ ਕਹਯਾ ਭਲਾ ਸਿੱਖਣੀਏਂ ਏਹ ਸਲਾਹ ਕਰਦਿਆਂ ਓਨਾਂ ਨੂੰ ਚਾਰ ਘੜੀਆਂ ਲੱਗ ਗਈਆਂ ਤਾਂ ਓਹ ਹੁਕਮਨਾਵੇਂ ਵਾਲਾ ਸਿੱਖ ਓਨਾਂ ਦੀ ਗੁਜ਼ਰਾਨ ਦੇਖਕਰਕੇ ਕਹਿਨ ਲਗਾ ਹੇ ਪ੍ਰਮੇਸ਼ਰ ਜੀ ਇਨਾਂ ਦੀ ਤਾਂ ਗੁਜ਼ਰਾਨ ਨਹੀਂ ਹੁੰਦੀ ਤੇ ਏਹ ਰੁਪਏ ਕਿੱਥੋਂ ਦੇਵਣਗੇ ਓਹ ਸਿੱਖ ਏਹੋ ਗਿਣਤੀ ਕਰ ਰਹਿਆ ਹੈਸੀ ਉਤਨੇ ਚਿਰ ਨੂੰ ਓਹ ਗ੍ਰਿਸਤੀ ਸਿੱਖ ਉਠਕੇ ਉਸ ਸ਼ਾਹੂਕਾਰ ਦੇ ਦੁਕਾਨ ਪਰ ਗਿਆ ਤੇ ਜਾਇ ਕਰ ਪੈਰੀ ਪਉਣਾ ਕਰਕੇ ਬੈਠ ਗਿਆ ਤਾਂ ਉਸ ਸ਼ਾਹੂਕਾਰ ਨੇ ਆਖਿਆ ਆਉ ਭਾਈ ਕਿਸ ਕੰਮ ਵਾਸਤੇ ਆਯਾ ਹੈਂ ਤਾਂ ਉਸ ਗ੍ਰਿਹਸਤੀ ਸਿੱਖ ਨੇ ਸ਼ਾਹੂਕਾਰ ਨੂੰ ਕਹਿਆ ਜੀ ਤੁਸੀ ਮੈਨੂੰ ਅਢਾਈ ਸੌ ਰੁਪੈਆ ਦੇਵੋ ਤਾਂ ਮੇਰੀ ਲੜਕੀ ਤੁਸੀ ਵਿਆਹ ਲਓ ਤਾਂ ਓਹ ਸ਼ਾਹੂਕਾਰ ਕਹਿਨ ਲਗਾ ਭਾਈ ਸਿੱਖਾ ਤੂੰ ਕੁਛ ਹੋਰ ਵੀ ਲੈ ਲਏਂ ਤਾਂ ਉਸ ਗ੍ਰਿਹਸਤੀ ਸਿੱਖ ਕਹਿਆ ਜੀ ਮੈਨੂੰ ਅਢਾਈ ਸੌ ਦੀ ਲੋੜ ਹੈ ਤਾਂ ਓਸ ਸ਼ਾਹੂਕਾਰ ਨੇ ਅਢਾਈ ਸੌ ਰੁਪੈਆ ਦੇਕਰ ਕੇ ਓਸ ਨੂੰ ਵਿਦਾ

ਕੀਤਾ ਤਾਂ ਓਹ ਸਿੱਖ ਅਢਾਈ ਸੌ ਰੁਪਏਆ ਲੈ ਕਰ ਉਸ ਹੁਕਮ ਨਾਵੇਂ ਵਾਲੇ ਸਿੱਖ ਦੇ ਪਾਸ ਆਯਾ ਦੋ ਸੌ ਰੁਪਏਆ ਹੁਕਮਨਾਵੇਂ ਦੀ ਭੇਟ ਕੀਤਾ ਤੇ ਪਚਾਸ ਰੁਪੱਯਾ ਓਸ ਸਿੱਖ ਦੀ ਭੇਟ ਕੀਤੇ ਤਾਂ ਪ੍ਰਸਾਦਿ ਛਕਿਆ ਤੇ ਰੁਪੱਯੇਲੇਕਰ ਓਸਨੇ ਓਨਾਂ ਪਾਸੋਂ ਰੁਖ਼ਸਤ ਮੰਗੀ ਤਾਂ ਓਸ ਗ੍ਰਿਹਸਤੀ ਸਿੱਖ ਨੇ ਤੇ ਓਸਦੀ ਸਿੱਖਣੀ ਨੇ ਓਸ ਸਿੱਖ ਦੇ ਚਰਨਾਂ ਉੱਪਰ ਮੱਥਾ ਟੇਕਿਆ ਅਤੇ ਹੱਥ ਜੋੜਕੇ ਕਹਿਆ ਜੀ ਧੰਨ ਅਸਾਡੇ ਭਾਗ ਹੈਨਜੋ ਸ੍ਰੀ ਸਤਿ ਗੁਰੂ ਨਾਨਕ ਦੇਵ ਜੀ ਕੇ ਹੁਕਮਨਾਵੇਂ ਕਾ ਦਰਸ਼ਨ ਪਾਯਾ ਹੈ ਅਤੇ ਧੰਨ ਭਾਈ ਤੁਸੀ ਹੋ ਜੋ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਅੱਠੇ ਪਹਿਰ ਰਹਿੰਦੇ ਹੋ ਏਹ ਬਾਤਾਂ ਕਰਕੇ ਓਹ ਸਿੱਖ ਓਥੋਂ ਚਲਦਾ ਰਹਿਆ ਪਰ ਮਨ ਵਿੱਚ ਕਹਿਨ ਲੱਗਾ ਭਾਈ ਧੰਨ ਗੁਰੂ ਪੂਰਾ ਹੈਅਤੇ ਧੰਨ ਸ੍ਰੀ ਗੁਰੂ ਮਹਾਰਾਜ ਜੀ ਦੇ ਸਿੱਖ ਹੈਨ ਤਾਂ ਓਹ ਹੁਕਮਨਾਵੇਂ ਵਾਲਾ ਸਿੱਖ ਰਸਤੇ ਰਸਤੇ ਚਲਾ ਆਓਂਦਾ ਹੈ ਤਾਂ ਕਿਆ ਦੇਖੇ ਜੋ ਇੱਕ ਫ਼ਕੀਰ ਓਥੇ ਬੈਠਾ ਹੈ ਓਸਦੇ ਪਾਸ ਸਾਇਆ ਦੇਖਕਰ ਜਾਇ ਬੈਠਾ ਜਾਂ ਇੱਕ ਦੋ ਘੜੀਆਂ ਬੀਤੀਆਂ ਤਾਂ ਇੱਕ ਸੌਦਾਗਰ ਆਯਾ ਓਸਨੇ ਇੱਕ ਥਾਲ ਪ੍ਰਸਾਦ ਦਾ ਓਸ ਫ਼ਕੀਰ ਦੇ ਅੱਗੇ ਰੱਖਕੇ ਮੱਥਾ ਟੇਕਿਆ ਅਤੇ ਦੁਸ਼ਾਲਾ ਫ਼ਕੀਰ ਦੇ ਉੱਪਰ ਦੇ ਦਿੱਤਾ ਫੇਰ ਦੋ ਘੜੀਆਂ ਬੀਤੀਆਂ ਤਾਂ ਇੱਕ ਹੋਰ ਮੁਸਾਫ਼ਰ ਆਯਾ ਓਸਨੇ ਥਾਲ ਵੀ ਲੈ ਲਿਆ ਅਤੇ ਫ਼ਕੀਰ ਦੇ ਉੱਪਰੋਂ ਦੁਸ਼ਾਲਾ ਖਿੱਚ ਕਰਕੇ ਤੁਰ ਗਿਆ ਤਾਂ ਓਸ ਫ਼ਕੀਰ ਨੇ ਦੇਣ ਵਾਲੇ ਨੂੰ ਏਹ ਨਹੀਂ ਕਹਿਆ ਜੋ ਤੇਰਾ ਭਲਾ ਹੋਵੇ ਲਾਹ ਕੇ ਲੈਜਾਣੇ ਵਾਲੇ ਨੂੰ ਏਹ ਨਹੀਂ ਆਖਿਆ ਕਿ ਤੇਰਾ ਬੁਰਾ ਹੋਵੇ ਓਸ ਫ਼ਕੀਰ ਨੇ ਕਿਸੇ ਨੂੰ ਦੋਹਾਂ ਵਿੱਚੋਂ ਭਲੀ ਬੁਰੀ ਨਹੀਂ ਕਹੀ ਅਤੇ ਸਦਾ ਹੀ ਇਕ ਰਸ ਰਹੇ ਆਈ ਕਾ ਹਰਖ ਨਹੀਂ ਔਰ ਗਈ ਕਾ ਸ਼ੋਕ ਨਹੀਂ ਕੀਤਾ ਚਾਰ ਘੜੀਆਂ ਓਥੇ ਬੈਠਕੇ ਓਹ ਓਥੋਂ ਚਲਦਾ ਰਹਿਆ ਜਦ ਓਹ ਸਿੱਖ ਕਿਤਨਾਕ ਰਸਤਾ ਆਯਾ ਤਾਂ ਉਸਨੂੰ ਰਾਤ ਪੈ ਗਈ ਤਾਂ ਇਕ ਦਰਖ਼ਤ ਦੇ ਹੇਠ ਜਾਇ ਬੈਠਾ ਤਾਂ ਓਸ ਦਰਖ਼ਤ ਦੇ ਉੱਪਰ ਇਕ ਜੋੜਾ ਪੰਛੀਆਂ ਦਾ ਰਹਿੰਦਾ ਸੀ ਪਰ ਓਹ ਪੰਛੀ ਵੀ ਸ੍ਰੀ ਗੁਰੂ ਜੀ ਦੇ ਘਰ ਦੇ ਸਿੱਖ ਹੈਸਨ ਜਦ ਓਸ ਪੰਛੀ ਨੇ ਦੇਖਿਆ ਤਾਂ ਆਪਣੀ ਇਸਤ੍ਰੀ ਨੂੰ ਪੁੱਛਿਆ ਕਿ ਪਰਮੇਸ਼ਰ ਦੀ ਪਿਆਰੀਏ ਸਾਡੇ ਘਰ ਏਹ ਅਭਿਆਗਤ ਆਯਾ ਹੈ ਏਹ ਭੁੱਖਾ ਰਹੇਗਾ ਤਾਂ ਸਾਨੂੰ ਪ੍ਰਾਹਚਿਤ ਹੋਵੇਗਾ ਤਾਂ ਓਹ ਪੰਛਣੀ ਕਹਿਣ ਲਗੀ ਹੇ ਪਰਮੇਸ਼ਰ ਦੇਪਿਆਰੇ ਇਸ ਵਕਤ ਦਿਨ ਹੋਵੇ ਤਾਂ ਕੋਈ ਸਬਬ ਹੋਇ ਜਾਂਦਾ ਪਰ ਹੁਣ ਤੇ ਅਸਾਡਾ ਸ਼ਰੀਰ ਹਾਜ਼ਰ ਹੈ ਇਤਨਾ ਕਹਿਕਰ ਓਹ ਪੰਛੀ ਦੀ ਪੰਛਣੀ ਉਡਕਰ ਇਕ ਧੂਏਂਵਿੱਚੋਂਚੰਗਿਆਰਾ ਚੁੰਚ ਨਾਲ ਪਕੜ ਕਰ ਲਿਆਈ ਉਸ ਸਿੱਖ ਦੇ ਅੱਗੇ ਸੱਟ ਦਿੱਤਾ ਅਤੇ ਉੱਤੋਂ ਆਪਣੇ ਆਲ੍ਹਣੇ ਦੇ ਕਖ ਸੁੱਟ ਦਿੱਤੇ ਤਾਂ ਉਸਨੇ ਅੱਗ ਬਾਲੀ ਤਾਂ ਚਾਨਣ ਹੋਯਾ ਓਸ ਸਿੱਖ ਨੇ ਚਾਨਣ ਦੇ ਹੋਣੇ ਨਾਲ ਹੋਰ ਕਖ ਕੰਡਾ ਅਕੱਠਾ ਕਰਕੇ ਹੱਛਾ ਭਾਂਬੜ ਬਾਲਿਆ ਤਾਂ ਉਸ ਪੰਛਣੀ ਨੇ ਆਖਿਆ ਹੇ ਪਿਆਰੇ ਮੈਂ ਹੁਣ ਇਸਦੇ ਵਿੱਚ ਜਾਇ ਪਊਨੀ ਹਾਂ ਤੇ ਏਹ ਭੁੰਨ ਕਰ ਖਾਇ ਲਵੇਗਾ ਤਾਂ ਉਸਦੇ ਭਰਤੇ ਪੰਛੀ ਕਹਾ ਭਲੀ ਬਾਤ ਹੈ ਤਾਂ ਓਹ ਪੰਛਣੀ ਵਿੱਚ ਅਗਨਿ ਦੇ

ਜਾਇਪੜੀਤਾਂ ਉਸ ਪੰਛੀਦੇਖਿਆਜੋਇਸਤ੍ਰੀਤੋਂ ਮੁਕਤਿਹੂਈਮੈਂ ਪੀਛੇਕਯਾਰਹਿਨਾਹੈਏਹ ਵਿਚਾਰ ਕਰ ਪੰਛੀ ਵੀ ਵਿੱਚ ਜਾਇ ਪਿਆ ਤਾਂ ਉਸਨੇ ਭੁੰਨ ਕਰ ਦੋਨੋਂ ਖਾਇਲਏ ਅਤੇ ਫੇਰ ਸਉਂ ਰਹਿਆ ਜਾਂ ਪ੍ਰਾਤਹਕਾਲ ਹੋਯਾ ਤਾਂ ਓਹ ਸਿੱਖ ਸ੍ਰੀ ਗੁਰੂ ਜੀ ਕੇ ਪਾਸ ਆਇਪਹੁੰਚਾ ਅਤੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਬੈਠ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਸਿੱਖਾ ਤੇਰੀ ਨਿਸ਼ਾ ਹੋਈ ਹੈ ਕਿ ਨਹੀਂ ਤਾਂ ਉਸ ਸਿੱਖ ਨੇ ਕਹਿਆ ਹੇ ਸਤਿਗੁਰੋ ਆਪ ਸਰਬ ਸ਼ਕਤੀ ਸੰਯੁਕਤ ਹੋ ਧੰਨ ਗੁਰੂ ਹੈ ਔਰ ਧੰਨ ਗੁਰੂ ਕੇ ਸਿੱਖ ਹੈਨ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਸੁਣ ਭਾਈ ਸਿੱਖਾ ਜੇ ਕਰ ਗ੍ਰਿਸਤੀ ਸਿੱਖ ਬਣਨਾ ਹੈ ਤਾਂ ਉਨਾਂ ਪੰਛੀਆਂ ਦੇ ਤਰਾਂ ਔਰ ਯਾ ਉਸ ਹੁਕਮਨਾਵਾਂ ਮੰਨਣ ਵਾਲੇ ਸਿੱਖ ਜੈਸਾ ਬਣ ਅਤੇ ਜੇਕਰ ਘਰ ਛੱਡਕਰ ਬਾਹਰ ਨਿਕਲਿਆਚਾਹੇਂ ਤਾਂ ਉਸਫ਼ਕੀਰ ਵਾਂਗਰ ਬਣ ਜਦ ਸ੍ਰੀ ਗੁਰੂ ਜੀ ਏਹ ਸੁਣਾਯਾ ਤਾਂ ਓਸ ਸਿੱਖ ਨੇ ਸੁਣਕਰ ਸ੍ਰੀ ਗੁਰੂ ਜੀ ਕੇ ਚਰਨਾਂ ਉੱਪਰ ਮੱਥਾ ਟੇਕਿਆ ਅਤੇ ਅਰਦਾਸ ਕਰੀ ਕਹਿਆ ਹੇ ਸਤਿਗੁਰੋ ਏਹ ਤਾਂ ਦੋਵੇਂ ਮਾਰਗ ਔਖੇ ਹੈਨ ਜੇਕਰ ਆਪ ਕ੍ਰਿਪਾ ਕਰੋ ਤਾਂ ਮੇਰੇ ਪਿਛਲੇ ਗੁਨਾਹ ਮਾਫ਼ ਕਰੋ ਜੀ ਆਪਦਾ ਦਰਸ਼ਨ ਕੀਆ ਮੇਰੇ ਉੱਪਰ ਮੇਹਰ ਕਰੋ ਤਾਂ ਗੁਰੂ ਜੀ ਉਸ ਸਿੱਖ ਉੱਪਰ ਕ੍ਰਿਪਾ ਦ੍ਰਿਸ਼ਟ ਕੀਤੀ ਕਹਿਆ ਭਾਈ ਸਿੱਖਾ ਧਰਮ ਦੀ ਕਿਰਤ ਕਰਨੀ ਤੇ ਆਏ ਸਿੱਖ ਦੀ ਟਹਿਲ ਕਰਨੀ ਤੇ ਸੱਤ ਨਾਮ ਦਾ ਸਿਮਰਨ ਕਰਨਾ ਤਾਂ ਤੇਰਾ ਵੀ ਭਲਾ ਹੋਵੇਗਾ ਅੰਤ ਨੂੰ ਸਦ ਗਤੀ ਨੂੰ ਪ੍ਰਾਪਤ ਹੋਵੇਂਗਾ ॥

## ੧ ਓ ਸਤਿਗੁਰਪ੍ਰਸਾਦਿ ॥

## ਉਦਾਸੀ ਚਉਥੀ ਚਲੀ ॥ ਆਗੇ ਸਾਖੀ ਵੀਰਾ ਨਾਉਂ ਮਲਾਰ ਨਾਲ

ਇਕ ਦਿਨ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਧਨਾਸਰੀ ਦੇਸੋਂ ਅੱਗੇ ਕੋ ਚਲਤੇ ਭਏ ਪਰ ਇਕ ਮੰਜੀ ਸ੍ਰੀ ਗੁਰੂ ਨਾਨਕ ਜੀ ਬਨਾਈ ਹੈ ਤਾਂ ਗੁਰੂ ਨਾਨਕ ਜੀ ਅਤੇ ਮਰਦਾਨਾ ਰਬਾਬੀ ਅਤੇ ਸੀਹੋ ਔਰ ਘਿਹੋ ਏਹ ਚਾਰੋਂ ਬੈਠੇ ਹੋਏ ਸਨ ਤਾਂ ਸ੍ਰੀ ਗੁਰੂ ਨਾਨਕ ਜੀ ਦੀ ਸਮਾਧੀ ਲਗ ਗਈ ਜਦ ਸ੍ਰੀ ਗੁਰੂ ਜੀ ਸਵਾਧਾਨ ਹੋਏ ਤਾਂ ਸਿੱਖਾਂ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਤੁਸਾਡਾ ਧਿਆਨ ਕਿਧਰ ਗਿਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਮਰਦਾਨਾ ਅਸਾਡਾ ਮਨ ਉਠ ਖੜਾ ਹੋਯਾ ਹੈ ਤਾਂ ਫੇਰ ਮਰਦਾਨੇ ਆਖਿਆ ਜੀ ਸੱਚੇ ਪਾਤਸ਼ਾਹ ਕਿਧਰ ਜਾਵੋਗੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਵੀਰਾ ਨਾਉਂ ਮਲਾਰ ਹੈ ਅਗਲੇ ਗਿਰਾਉਂ ਵਿੱਚ ਰਹਿੰਦਾ ਹੈ ਉਸਨੂੰ ਮਿਲਕਰ ਚਲਾਂਗੇ ਤਾਂ ਸ੍ਰੀ ਗੁਰੂ ਜੀ ਅਤੇ ਮਰਦਾਨਾ ਚਲਦੇ ਚਲਦੇ ਓਥੇ ਜਾਇ ਪਹੁਚੇ ਜਿੱਥੇ ਵੀਰਾ ਰਹਿੰਦਾ ਸੀ ਤਾਂ ਓਥੇ ਮਰਦਾਨੇ ਜਾਇ ਪੁੱਛਿਆ ਭਾਈ ਵੀਰਾ ਮਲਾਰ ਕਿੱਥੇ ਰਹਿੰਦਾ ਹੈ ਤਾਂ ਉਨਾਂ ਲੋਕਾਂ ਆਖਿਆ ਭਾਈ ਅਹੁ ਵਾੜੀ ਵੀਰਾ ਮਲਾਰ ਦੀ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਉਥਾਈਂ ਜਾਇ ਪਹੁਚੇ ਜਿੱਥੇ ਵੀਰਾ ਬੈਠਾ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਜਾਇ ਕਰ

ਕਹਿਆ ਹੇ ਵੀਰਾ ਅਲੇਖ ਕਉ ਸਲਾਮ ਹੈ ਤਾਂ ਅੱਗੋਂ ਵੀਰਾ ਮਲਾਰ ਨੇ ਮੱਥਾ ਟੇਕਿਆ ਤਾਂ ਵੀਰਾ ਨੇ ਪੁੱਛਿਆ ਜੀ ਤੁਸੀ ਕੌਨ ਹੋ ਅਤੇ ਕਿੱਥੋਂ ਆਏ ਹੋ ਅਤੇ ਅਸਾਂ ਨਾਲ ਕੇ ਕੰਮ ਹੈ ਤਾਂ ਸ੍ਰੀ ਗੁਰੂ ਬਾਬੇ ਪੁੱਛਿਆ ਭਾਈ ਅਸਾਂ ਦੁਇ ਸੁਖ਼ਨ ਦਰਗਾਹ ਸੱਚੀ ਦੇ ਦਰਬਾਰ ਦੇ ਤੁਸਾਂ ਦੇ ਪਾਸੋਂ ਪੁੱਛਣੇ ਹੈਨ ਤਾਂ ਵੀਰੇ ਆਖਿਆ ਭਾਈ ਤੁਸੀ ਏਨਾਂ ਨੂੰ ਪੁੱਛੋ ਜੋ ਏਹ ਕੌਣ ਲੋਕ ਹੈਨ ਅਤੇ ਅਸਾਂ ਪਾਸੋਂ ਕੇ ਪੁੱਛਦੇ ਆਹੇ ਅਤੇ ਭਾਈ ਸਾਈਂ ਲੋਕੋ ਅਸੀ ਤਾਂ ਗ਼ਰੀਬ ਅਰਾਈਂ ਆਹੇ ਅਸੀ ਕੇ ਜਾਣਦੇ ਹਾਂ ਦਰਗਾਹ ਦੀ ਕੇ ਖ਼ਬਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਸਾਹਿਬ ਦੇ ਪਿਆਰੇ ਤੁਸਾਂ ਨੂੰ ਸਭ ਕੁਛ ਮਾਲੂਮ ਹੈ ਜੀ ਤੁਸਾਂ ਥੀਂ ਗੁੱਝਾ ਕੁਛ ਨਾਹੀਂ ਤਾਂ ਮਰਦਾਨੇ ਆਖਿਆ ਸਾਹਿਬ ਦੇ ਪਿਆਰੇ ਏਹ ਨਾਨਕ ਨਿਰੰਕਾਰੀ ਹੈ ਜਿਉਂ ਤਿਉਂ ਆਖ ਤਾਂ ਮਲਾਰ ਨੈ ਆਖਿਆ ਜੇ ਅਸਾਡੇ ਭਾਗ ਹੋਏ ਹੈਨ ਜੋ ਅਸਾਨੂੰ ਦੀਦਾਰ ਹੋਇਆ ਅਤੇ ਮਲਾਰ ਬੋਲਿਆ ਜੀ ਅਸਾਂਨੂੰ ਏਹ ਦੱਸੋ ਜੀ ਜੋ ਪਾਕ ਖ਼ੁਦਾਇ ਕੈਸਾ ਹੈ ਅਤੇ ਕਿੱਥੇ ਰਹਿੰਦਾ ਹੈ ਅਤੇ ਜੋ ਮੁਸਲਮਾਨ ਹੈਨ ਸੋ ਆਖਦੇ ਹੈਨ ਕਿ ਮਹੰਮਦ ਖ਼ੁਦਾਇ ਦਾ ਨਜ਼ੀਕੀ ਹੈ ਅਤੇ ਹਿੰਦੂ ਆਖਦੇ ਹੈਨ ਕਿ ਬ੍ਰਹਮਾ ਬਿਸ਼ਨ ਮਹੇਸ਼ ਨਿਰੰਕਾਰ ਦੀ ਸੂਰਤ ਹੈਨ ਹਿਕੇ ਰਾਮ ਕ੍ਰਿਸ਼ਨ ਖ਼ੁਦਾਇ ਹੋਏ ਹੈਨ ਸੋ ਗ਼ਰੀਬਨਿਵਾਜ਼ ਜੀ ਆਪ ਮੇਹਰ-ਬਾਨੀ ਕਰੋ ਮੇਰੇ ਤਾਈਂ ਦੱਸੋ ਏਹੋ ਖ਼ੁਦਾਇ ਹੈਨ ਕਿ ਕੋਈ ਹੋਰ ਖ਼ੁਦਾਇ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਲੋਕ ਆਖਿਆ ॥ ਸ਼ਲੋਕ ਮਹਲਾ ੧

(ਜਿਤ ਦਰ ਲਖ ਮਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ) ਤਾਂ ਗੁਰੂ ਨਾਨਕ ਜੀ ਆਖਦੇ ਹੈਨ ਕਿ ਓਸ ਸਚੇ ਦਰਬਾਰ ਉੱਪਰ ਕਈ ਲੱਖ ਮਹੰਮਦ ਹੈਨ ਅਤੇ ਕਈ ਲੱਖ ਬਿਸ਼ਨ ਹੈਨ ਅਤੇ ਕਈ ਲੱਖ਼ ਸ਼ਿਵਜੀ ਅਥਵਾ ਮਹੇਸ਼ ਹੈਨ॥ (ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖ ਵੇਸ) ਅਤੇ ਭਾਈ ਕਈ ਲੱਖਾਂ ਓਸਦੇ ਦਰਬਾਰ ਉੱਪਰ ਰਾਮ ਵਡਿਆਈ ਦੇ ਹੈਨ ਅਤੇ ਕਈ ਲੱਖਾਂ ਰਾਹ ਵਿਚ ਵੇਸ ਕੀਤੇ ਹੋਏ ਨਜ਼ਰ ਆਉਂਦੇ ਹੈਨ॥ (ਲਖ ਲਖ ਓਥੈ ਜਤੀ ਹੈਂ ਸਤੀਅਹੁ ਤੇ ਸੰਨਿਅਸ) ਅਤੇ ਭਾਈ ਕਈ ਲੱਖ ਓਥੇ ਸਤੀ ਰਹਿੰਦੇ ਹੈਨ ਤੇ ਕਈ ਲੱਖ ਓਥੇ ਜਤੀ ਹੈਨ ਅਤੇ ਕਈ ਲੱਖਾਂ ਦੱਤਾਤ੍ਰੇਓ ਸੰਨਿਆਸੀ ਹੈਨ॥ (ਲਖ ਲਖ ਓਥੇ ਗੋਰਖਾ ਲਖ ਲਖ ਨਾਥਾਂ ਨਾਥ) ਅਤੇ ਭਾਈ ਲੱਖਾਂ ਓਥੇ ਗੋਰਖ ਹੈਨ ਅਤੇ ਲੱਖਾਂ ਨਾਥ ਫਿਰਦੇ ਹੈਨ ॥ (ਲਖ ਲਖ ਓਥੇ ਆਸਨਾ ਗੁਰ ਚੇਲੇ ਰਹਿਰਾਸ) ਅਤੇ ਭਾਈ ਲੱਖਾਂ ਓਥੇ ਆਸਣ ਧਾਰੀ ਹੈਨ ਤੇ ਕਈ ਲੱਖ ਗੁਰੂ ਚੇਲੇ ਹੈਨ ॥ (ਲਖ ਲਖ ਦੇਵੀ ਦੇਵਤੇ ਦਾਨੋ ਲਖ ਨਿਵਾਸ) ਸੁਣ ਭਾਈ ਮਲਾਰ ਓਸ ਨਿਰੰਕਾਰ ਦੇ ਦਰਬਾਰ ਉੱਤੇ ਲੱਖਾਂ ਦੇਵੀਆਂ ਅਤੇ ਲੱਖਾਂ ਹੀ ਦੇਵਤੇ ਹੈਨ ਇੰਦ੍ਰ ਸਾਰਖੇ ਅਤੇ ਲੱਖਾਂ ਹੀ ਦਾਨੋਂ ਹੈਨ ਤੇ ਲੱਖਾਂ ਹੀ ਦੇਉ ਹੈਨ ॥ (ਲਖ ਪੀਰ ਪੈਕੰਬਰ ਅਉਲੀਏ ਲਖ ਕਾਜ਼ੀ ਮੁੱਲਾਂ ਸੇਖ) ਅਤੇ ਲੱਖਾਂ ਪੀਰ ਹੈਨ ਤੇ ਲੱਖਾਂ ਪੈਕੰਬਰ ਹੈਨ ਅਤੇ ਲੱਖਾਂ ਹੀ ਕਾਜ਼ੀ ਹੈਨ ਅਤੇ ਲੱਖਾਂ ਹੀ ਮੁੱਲਾਂ ਹੈਨ ਅਤੇ ਲੱਖਾਂ ਹੀ ਸ਼ੇਖ਼ ਫਿਰਦੇ ਹੈਨ ॥ (ਕਿਸੇ ਸ਼ਾਂਤ ਨ ਆਈਆ ਬਿਨ ਸਤਿ ਗੁਰ ਕੇ

ਉਪਦੇਸ਼) ਤਾਂਤੇ ਸ੍ਰੀ ਗੁਰੂ ਨਾਨਕ ਜੀ ਆਖਦੇ ਹੈਨ ਸੁਣ ਭਾਈ ਵੀਰਿਆ ਇਤਨੇ ਜੋ ਹੋਏ ਹੈਨ ਸੋ ਤਾਂ ਆਪ ਹੀ ਆਪ ਕਹਾਇ ਗਏ ਹੈਨ ਅਤੇ ਪ੍ਰਤੀਤ ਕਰਨੀ ਕਿ ਜਿਨ੍ਹਾਂ ਪ੍ਰਾਣੀਆਂ ਗੁਰੂ ਨਹੀਂ ਥਾਪਿਆ ਅਤੇ ਨਾਹੀਂ ਕਿਸੇ ਗੁਰੂ ਦੀ ਦੀਖਿਆ ਲਈ ਤੇ ਨਾਹੀਂ ਉਪਦੇਸ਼ ਪੁਛਿਆ ਹੈ ਕਿਸੇ ਪਾਸੋਂ ਤਾਂ ਸ਼ਾਂਤ ਪ੍ਰਾਪਤ ਨਹੀਂ ਹੁੰਦੀ ਅਤੇ ਸੁਣ ਭਾਈ ਸੱਚੇ ਗੁਰੂ ਤੋਂ ਬਗ਼ੈਰ ਗਤਿ ਨਹੀਂ ਹੁੰਦੀ ਅਤੇ (ਸਾਧਕ ਸਿੱਧ ਅਗਨਤ ਹੈਂ ਕੇਤੇ ਲੱਖ ਅਪਾਰ) ਅਤੇ ਹੋਰਜੋ ਸਾਧਿਕ ਅਤੇ ਸਿੱਧ ਹੈਂ ਤਿਨਾ ਦੀ ਤਾਂ ਗਣਤੀ ਕਾਈ ਨਾਹੀਂ ਓਹ ਤਾਂ ਅਪਾਰਹੀ ਹੈਨ (ਏਤੜਿਆਂ ਅਪਵਿੱਤ੍ਰ ਹੈਂ ਬਿਨ ਸਤਿ ਗੁਰ ਕੇ ਸ਼ਬਦ ਵੀਚਾਰ) ਅਤੇ ਜੇ ਭਾਈ ਕਦਾਚਿਤ ਏਤਨੇ ਪਾਠ ਪੜ੍ਹੇ ਅਤੇ ਵਰ ਪਾਏ ਬਿਨਾਂ ਆਪਣੇ ਸਤਿਗੁਰੂ ਦੇ ਬੀਚਾਰ ਥੀਂ ਤਾਂ ਸਭੇ ਅਪਵਿੱਤ ਹੈਂ ਕਿਉਂਜੇ ਹੋਰ ਤੋਂ ਇਸਦੀ ਗਤਿ ਨਹੀਂ ਹੁੰਦੀ (ਸਿਰਨਾਥਾਂ ਕੇ ਏਕ ਨਾਥ ਸੱਤਿ ਨਾਮ ਕਰਤਾਰ) ਅਤੇ ਭਾਈ ਜਿਤਨੇ ਅਉਤਾਰ ਹੋਏ ਹੈਨ ਅਤੇ ਨਾਥ ਹੈਨ ਹੋਰ ਦੇਵੀ ਦੇਵਤੇ ਜਿਤਨੇ ਹੋਏ ਤਿਨਾਂ ਸਭਨਾਂ ਦੇ ਸਿਰਉਪਰ ਸਤਿ ਜੋ ਨਾਮ ਹੈ ਉਸ ਕਰਤਾਰ ਨਿਰੰਕਾਰ ਦਾ ਸੋ ਸਭਨਾਂ ਦੇ ਉੱਤੇ ਨਾਥ ਓਹ ਹੈ (ਨਾਨਕ ਤਾਂਕੀ ਕੀਮਤ ਨਾ ਪਵੈ ਬੇਅੰਤ ਬੇ ਸ਼ੁਮਾਰ) ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਭਾਈ ਮਲਾਰ ਜੀ ਓਹ ਜੋ ਕਰਤਾਰ ਨਿਰੰਕਾਰ ਹੈ ਉਸਦੀ ਕੀਮਤ ਮੈਂ ਨਾਨਕ ਥੀਂ ਨਾਹੀਂ ਪਾਈ ਜਾਂਦੀ ਕਿਉਂ ਜੋ ਬੇਅੰਤ ਹੈ ਉਹਦਾ ਅੰਤ ਕੋਈ ਨਾਹੀਂ ਬੇਸ਼ੁਮਾਰ ਹੈ ਉਸਦਾ ਸ਼ੁਮਾਰ ਕੋਈ ਨਾਹੀਂ ਤਾਂ ਮਲਾਰ ਨੇ ਆਖਿਆ ਜੀ ਜਿਵੇਂ ਤੁਸਾਡੀ ਰਜ਼ਾਇ ਹੈ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਵੀਰਾ ਮਲਾਰ ਪਾਸੋਂ ਵਿਦਿਆ ਹੋਏ ਓਨਾਂ ਪਰ ਖ਼ੁਸ਼ੀ ਕਰਕੇ ਸ੍ਰੀ ਗੁਰੂ ਨਾਨਕ ਜੀ ਆਗੇ ਕੋ ਚਲਤੇ ਭਏ ਮਲਾਰ ਕੀ ਕਲਿਆਨ ਕੀਤੀ॥ ਬੋਲਹੁ ਭਾਈ ਜੀ ਵਾਹਿਗੁਰੂ॥

## ਸਾਖੀਪੀਰ ਜਲਾਲ ਦੇ ਨਾਲ ਹੋਈ

ਤਾਂ ਭਾਈ ਬਾਲਾ ਸੁਣਾਉਂਦਾ ਹੈ ਹੇ ਦੀਨਦਿਆਲ ਜੀ ਗੁਰੂ ਅੰਗਦ ਜੀ ਇਕ ਸਮੇ ਸ੍ਰੀ ਗੁਰੂ ਨਾਨਕ ਦੇਵ ਜੀ ਸਮੁੰਦ੍ਰ ਕੇ ਕਿਨਾਰੇ ਕਿਨਾਰੇ ਜਾਂਦੇ ਜਾਂਦੇ ਉਥੇ ਜਾਇ ਪ੍ਰਾਪਤ ਹੋਏ ਜਿੱਥੇ ਅੱਗੇ ਪੀਰ ਜਲਾਲ ਆਪਨਾ ਮੁਸੱਲਾ ਸਮੁੰਦ੍ਰ ਉਪਰ ਵਿਛਾਇ ਕਰ ਖੇਡਦਾ ਆਹਾ ਤਾਂ ਪੀਰ ਜਲਾਲ ਦੇਖਕਰ ਕਹਿਆਸਲਾਮਾ ਲੈਕਮ ਦਰਵੇਸ਼ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਅਲੇਖ ਕਉ ਸਲਾਮ ਪੀਰ ਜਲਾਲ ਕੁਰੇਸ਼ੀ ਤਾਂ ਸ੍ਰੀ ਗੁਰੂ ਜੀ ਦੇ ਨਾਲ ਦਸਤ ਪੰਜਾ ਲੈਕਰ ਬੈਠ ਗਏ ਤਾਂ ਪੀਰ ਜਲਾਲਦੀਨਆਖਿਆ ਆਉ ਨਾਨਕ ਦਰਵੇਸ਼ ਸਮੁੰਦ੍ਰ ਦਾ ਸੈਲ ਕਰਵਾ ਲਿਆਵੀਏ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਪੀਰ ਜੀ ਸੈਲ ਕਰਦਿਆਂ ਕੁਛ ਨਦਰ ਵੀ ਆਇਆ ਹੈ ਤਾਂਪੀਰ ਜਲਾਲਦੀਨ ਆਖਿਆ ਜੀ ਇਕ ਦਿਨ ਇਕ ਮੁਨਾਰਾ ਦੇਖਿਆ ਸੀ ਤਾਂ ਸ੍ਰੀ ਗੁਰੂ ਬਾਬੇ ਜੀ ਆਖਿਆ ਹੇ ਪੀਰ ਜਲਾਲਦੀਨ ਉਸ ਮੁਨਾਰੇ ਕੀ ਖ਼ਬਰ ਲਿਆਉ ਤਾਂ ਪੀਰ ਨੇ ਕਹਿਆ ਜੀ ਬਚਨ ਹੋਵੇ ਤਾਂ ਸ੍ਰੀ ਗੁਰੂ ਜੀ ਕਹਿਆ ਜਾਹ ਤਾਂਤੇ ਪੀਰ ਜਲਾਲ ਆਖਿਆ ਜਾਂਨਾਂ ਹਾਂ ਤਾਂ ਪੀਰ ਆਪਨਾ ਮੁਸੱਲਾ ਸਮੁੰਦ੍ਰ ਦੇ ਊਪਰ ਸੁੱਟ ਕਰ ਮੁਸੱਲੇ ਊਪਰ ਬੈਠਕਰ ਖੇਡਦਾ

ਖੇਡਦਾ ਜਦ ਇਕ ਅਸਤਾਨ ਪਹੁੰਚਾ ਤਾਂ ਕਿਆ ਦੇਖੇ ਜੋ ਇਕ ਮੁਨਾਰਾ ਹੈ ਜਦ ਓਥੇ ਪਹੁੰਚਾ ਤਾਂ ਕਿਆ ਦੇਖਿਆ ਜੋ ਬੀਸ ਆਦਮੀ ਬੈਠੇ ਹੈਨ ਓਥੇ ਜਾਇ ਸਲਾਮ ਕੀਤੀ ਅਤੇ ਦਸਤ ਪੰਜਾ ਲੈਕੇ ਬੈਠ ਗਿਆ ਜਦ ਰਾਤ ਪਈ ਤਬ ਇਕੀਸ ਭਾਂਡੇ ਖਾਣੇ ਕੇ ਉਤਰੇ ਤਾਂ ਫ਼ਕੀਰਾਂ ਉਹ ਖਾਣੇ ਵੰਡਕੇ ਖਾਧੇ ਸਭਨੇ ਖਾਇ ਕਰ ਸੱਚੇ ਸਾਹਿਬ ਦੀ ਬੰਦਗੀ ਕਰਕੇ ਸਾਰੀ ਰਾਤ ਗੁਜ਼ਾਰੀ ਜਦ ਦਿਨ ਚੜ੍ਹਿਆ ਤਾਂ ਓਹ ਬੀਸ ਸੰਤ ਜਾਤੇ ਰਹੇ ਅਤੇ ਓਹ ਪੀਰ ਜਲਾਲਦੀਨ ਓਸ ਦਿਨ ਓਥੇ ਹੀ ਰਹਿਆ ਸਾਰਾ ਦਿਨ ਸੈਲ ਕਰਦਾ ਰਿਹਾ ਜਾਂ ਸਮੁੰਦ੍ਰ ਦੇ ਕੰਢੇ ਉੱਪਰ ਆਯਾ ਤਾਂ ਇਕ ਜਹਾਜ਼ ਡੁੱਬਣ ਲੱਗਾ ਤਾਂ ਪੀਰ ਜਲਾਲਦੀਨ ਕਹਿਆ ਐ ਪਰਵਰਦਿਗਾਰ ਦੇਖ ਕੋਈ ਪੁੱਤ੍ਰ ਛਡ ਆਯਾ ਹੈ ਕੋਈ ਔਰਤ ਛਡ ਆਯਾ ਹੈ ਤੇ ਤੇਰਾ ਕਿਆ ਸਵਰੇਗਾ ਤਾਂ ਤੇ ਏਹ ਜਹਾਜ਼ ਨਾ ਗ਼ਰਕ ਹੋਵੇ ਜਾਂ ਪੀਰ ਨੇ ਏਹ ਆਖਿਆ ਤਾਂ ਓਹ ਜਹਾਜ਼ ਡੁੱਬਾ ਨਾਹੀਂ ਜਦ ਫੇਰ ਰਾਤ ਪਈ ਤਾਂ ਓਹ ਬੀਸ ਫ਼ਕੀਰ ਆਇ ਬੈਠੇ ਤਾਂ ਫੇਰ ਓਹ ਖਾਣਾ ਉਤਰਿਆ ਅਤੇ ਪੀਰ ਜਲਾਲਦੀਨ ਨੂੰ ਖਾਣਾ ਨਾ ਉਤਰਿਆ ਤਾਂ ਪੀਰ ਭੁੱਖਾ ਰਹਿਆ ਪਰ ਓਹ ਮਰਦ ਸਾਰੀ ਰਾਤ ਬੰਦਗੀ ਕਰਦੇ ਰਹੇ ਜਾਂ ਸੁਬਹ ਹੋਈ ਤਾਂ ਓਹ ਸੰਤ ਖ਼ੁਦਾਇ ਦੇ ਪਿਆਰੇ ਚਲਦੇ ਰਹੇ ਤਾਂ ਪੀਰ ਜਲਾਲਦੀਨ ਉਸ ਦਿਨ ਭੀ ਓਥੇ ਰਹਿਆ ਜਾਂ ਦੇਖਦਾ ਸੀ ਤਾਂ ਕਿਆ ਦੇਖੇ ਜੋ ਓਹ ਮੁਨਾਰਾ ਢਹਿਣ ਲੱਗਾ ਤਾਂ ਪੀਰ ਨੇ ਖ਼ੁਦਾਇ ਦੇ ਕੰਮ ਨੂੰ ਨਾ ਵਿਚਾਰਿਆ ਤੇ ਆਖਿਓਸੁ ਕਿ ਏਹ ਮੁਨਾਰਾ ਨਾ ਢਹੇ ਜਾਂ ਪੀਰ ਨੇ ਏਹ ਕਹਾ ਮੁਨਾਰਾ ਢਹਿਣੇ ਤੇ ਰਹਿ ਗਇਆ ਜਦ ਫੇਰ ਰਾਤ ਪਈ ਤਾਂ ਓਹ ਸੰਤ ਫੇਰ ਓਥੇ ਆਇ ਅਕੱਠੇ ਰਹੇ ਤਾਂ ਖਾਣਾ ਉਤਰਿਓ ਨਾਹੀਂ ਤਾਂ ਓਨਾਂ ਸੰਤਾਂ ਕਹਿਆ ਜੋ ਕਿਸੇ ਬਦਬਖ਼ਤ ਨੇ ਖ਼ੁਦਾਇ ਦੇ ਹੁਕਮ ਵਿਚ ਭੰਗ ਪਾਯਾ ਹੈ ਤਾਂ ਓਹ ਆਪਸ ਵਿਚ ਲੱਗੇ ਸਲਾਹ ਕਰਨ ਤਾਂ ਪੀਰ ਜਲਾਲਦੀਨ ਆਖਿਆ ਕਿ ਭਾਈ ਮੈਂ ਦੁਇ ਕੰਮ ਕੀਤੇ ਹੈਨ ਇਕ ਤਾਂ ਜਹਾਜ਼ ਡੁੱਬਦਾ ਰੱਖਿਆ ਹੈ ਅਤੇ ਇਕ ਮੁਨਾਰਾ ਢਹਿੰਦਾ ਬਚਾਯਾ ਹੈ ਤਾਂ ਉਨਾਂ ਲੋਕਾਂ ਆਖਿਆ ਭਾਈ ਤੇਰਾ ਨਾਉਂ ਕਿਆ ਹੈ ਅਰ ਤੂੰ ਹੁੰਦਾ ਕਉਣ ਹੈਂ ਤਾਂ ਪੀਰ ਨੈ ਆਖਿਆ ਭਾਈ ਮੇਰਾ ਨਾਉਂ ਪੀਰ ਜਲਾਲਦੀਨ ਹੈ ਤਾਂ ਉਨਾਂ ਲੋਕਾਂ ਆਖਿਆ ਭਾਈ ਏਥੇ ਪੀਰਾਂ ਦੀ ਤੇ ਪਾਤਿਸ਼ਾਹਾਂ ਦੀ ਜਾਗਾ ਨਹੀਂ ਕਿਉਂ ਜੋ ਪੀਰ ਤੇ ਪਾਤਸ਼ਾਹਾਂ ਨੂੰ ਦੁਨੀਆਂ ਵਿੱਚ ਠਉਰ ਹੈ ਅਤੇ ਏਥੇ ਤਾਂ ਖ਼ੁਦਾਇ ਦੇ ਪਿਆਰਿਆਂ ਦੀ ਠਉਰ ਹੈ ਤਾਂ ਪੀਰ ਜਲਾਲਦੀਨ ਉਥੋਂ ਆਇਕੇ ਆਪਣਾ ਮੁਸੱਲਾ ਪਾਨੀ ਉੱਪਰ ਵਿਛਾਇ ਕਰ ਉੱਪਰ ਹੋਇ ਬੈਠਾ ਪਰ ਮੁਸੱਲਾ ਓਥੋਂ ਤੁਰੇ ਨਾਹੀਂ ਜਦੋਂ ਓਹ ਫ਼ਕੀਰ ਆਏ ਦਿਨ ਦੇ ਅਸਤ ਹੋਣੇ ਦੇ ਵਖਤ ਦੇਖਣ ਤਾਂ ਓਹ ਬੰਦਾ ਸਮੁਦ੍ਰ ਵਿਚ ਬੈਠਾ ਹੈ ਤਾਂ ਓਨਾਂ ਪੁੱਛਿਆ ਹੇ ਦਰਵੇਸ਼ ਤੂੰ ਇਥੇ ਕਿਉਂ ਬੈਠਾ ਹੈਂ ਤਾਂ ਪੀਰ ਜਲਾਲਦੀਨ ਆਖਿਆ ਭਾਈ ਮੇਰਾ ਮੁਸੱਲਾ ਚਲਦਾ ਨਾਹੀਂ ਤਾਂ ਓਨਾਂ ਗੁਰਮੁਖਾਂ ਕਹਿਆ ਭਾਈ ਤੂੰ ਸ੍ਰੀ ਗੁਰੂ ਨਾਨਕ ਜੀ ਕਉ ਯਾਦ ਕਰ ਤਾਂ ਤੇਰਾ ਮੁਸੱਲਾ ਚਲੇਗਾ ਤਾਂ ਪੀਰ ਜਲਾਲਦੀਨ ਪੁੱਛਿਆ ਭਾਈ ਤੁਸੀ ਕਉਣ ਹੋ ਤਾਂ ਓਨਾਂ ਮਰਦਾਂ ਕਹਿਆ ਭਾਈ ਅਸੀ ਵੀ ਸ੍ਰੀ ਗੁਰੂ ਨਾਨਕ ਜੀ ਦੇ ਸਿੱਖ ਹਾਂ ਤਾਂ ਪੀਰ ਜਲਾਲਦੀਨ ਨੇ ਸ੍ਰੀ ਗੁਰੂ ਨਾਨਕ ਜੀ ਕਾ

ਧਿਆਨ ਕੀਤਾ ਤਾਂ ਮੁਸੱਲਾ ਦੌੜਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਆਯਾ ਅਤੇ ਹੱਥ ਬੰਨ੍ਹਕਰ ਸਲਾਮ ਕੀਤੀ ਅਤੇ ਬੈਠ ਗਿਆ ਤਾਂ ਸ੍ਰੀ ਗੁਰੂ ਜੀ ਪੁੱਛਿਆ ਕਹੁ ਪੀਰ ਜੀ ਕਿਆ ਡਿਠੋ ਤਾਂ ਪੀਰ ਜਲਾਲਦੀਨ ਆਖਿਆ ਸ੍ਰੀ ਗੁਰੂ ਜੀ ਆਪ ਸਭ ਕੁਛ ਜਾਣਦੇ ਹੋ ਅਤੇ ਹੇ ਗ਼ਰੀਬਨਿਵਾਜ਼ ਜੀ ਆਪ ਦੇ ਦਾਸਾਂ ਦੀ ਮੇਹਰਬਾਨੀ ਕਰਕੇ ਆਪ ਦੇ ਕਦਮਾਂ ਉੱਪਰ ਆਇ ਪਹੁੰਚਾ ਹਾਂ ਜੀ ਤਾਂ ਗੁਰੂਨਾਨਕ ਜੀ ਸ਼ਲੋਕ ਉਚਾਰਿਆ॥ ਲਖ ਉਲਾਮੇ ਦਿਵਸ ਕੇ ਰਾਤੀ ਮਿਲਨ ਸਹੰਸ॥ ਸਿਫ਼ਤਿ ਸਲਾਹਣਿ ਛੱਡ ਕੇ ਕਰੰਗੀ ਲਗਾ ਹੰਸ॥੧॥ ਤਾਂ ਗੁਰੂ ਨਾਨਕ ਜੀ ਆਖਿਆ ਪੀਰ ਜਲਾਲਦੀਨ ਕਰਮ ਕਰੰਗ ਹੈ ਓਥੇ ਹੰਸਾ ਦੀ ਮਨਾਹੀ ਹੈ ਓਥੇ ਨਾ ਬਹਿਨ ਤਾਂ ਪੀਰ ਜਲਾਲਦੀਨ ਸ੍ਰੀ ਗੁਰੂ ਜੀ ਕੇ ਪੈਰ ਚੁੰਮੇ ਤਦ ਪੀਰ ਜਲਾਲਦੀਨ ਓਹ ਮੁਸੱਲਾ ਸੱਟ ਘੱਤਿਆ ਤਾਂ ਪੀਰ ਨੂੰ ਹੁਕਮ ਹੋਯਾ ਜਾਹ ਪੀਰ ਜਲਾਲ ਤੂੰ ਪੂਰਾ ਪੀਰ ਕਰ ਤਾਂ ਪੀਰ ਜਲਾਲ ਨੇ ਕਹਿਆ ਗੁਰੂ ਜੀ ਪੀਰ ਕੇਹੜਾ ਕਰਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਜੋ ਪੀਰ ਫ਼ਰੀਦ ਕੀਤਾ ਹੈ ਤਾਂ ਪੀਰ ਜਲਾਲਦੀਨ ਸ੍ਰੀ ਗੁਰੂ ਨਾਨਕ ਜੀ ਪਾਸਹੁ ਵਿਦਿਆ ਹੋਯਾ ਸ੍ਰੀ ਗੁਰੂ ਨਾਨਕ ਦੇਵ ਜੀ ਭੀ ਓਥੋਂ ਚਲਦੇ ਰਹੇ ਬੋਲੋ ਭਾਈ ਜੀ ਵਾਹਿ ਗੁਰੂ॥

## ਸਾਖੀ ਸਿੱਧ ਮੰਡਲੀ ਨਾਲ ਹੋਈ

ਇੱਕ ਸਮੇ ਸ੍ਰੀ ਗੁਰੂ ਨਾਨਕ ਜੀ ਚਲੇ ਚਲੇ ਸਮੁੰਦ੍ਰ ਦੀ ਬਰੇਤੀ ਵਿੱਚ ਜਾਇ ਪ੍ਰਾਪਤ ਹੂਏ ਅਰ ਆਗੇ ਦੇਖਨ ਤਾਂ ਕਿਆ ਦੇਖਨ ਜੋ ਸਿੱਧਮੰਡਲੀ ਬੈਠੀ ਹੈ ਤਾਂ ਗੁਰੂ ਜੀ ਜਾਇ ਆਦੇਸ ਕੀਤੀ ਤਾਂ ਅੱਗੋਂ ਗੋਰਖਨਾਥ ਨੇ ਆਖਿਆ ਆਦੇਸ ਅਲੇਖ ਪੁਰਖ ਕਉ ਆਦੇਸ ਤਾਂ ਗੋਰਖਨਾਥ ਕਹਿਆ ਆਉ ਨਾਨਕ ਤਪਾ ਜੀ ਆਈਏ ਬੈਠੀਏ ਜੀ ਅਤੇ ਅੱਗੇ ਸਿੱਧ ਭੰਡਾਰਾ ਤਜਾਰ ਕਰ ਰਹੇ ਸਨ ਤਾਂ ਗੋਰਖਨਾਥ ਕਹਿਆ ਰੇ ਭਰਥਰੀ ਤੂੰ ਪਾਨੀ ਲੈ ਆਉ ਤਾਂ ਭਰਥਰੀ ਡੋਲ ਕੋ ਲੈਕਰ ਪਾਨੀ ਕੋ ਚਲਾ ਪਰ ਓਹ ਦੇਗ ਕੈਸੀ ਹੈਸੀ ਕਿ ਚੌਸਠ ਮਣ ਕਾ ਏਕ ਡੋਲ ਸੀ ਅਰ ਚਉਸਠ ਡੋਲ ਪਾਨੀ ਕੇ ਉਸ ਦੇਗ ਮੇਂ ਪੜਤੇ ਥੇ ਸੋ ਭਰਥਰੀ ਸਿਰ ਪਰ ਉਠਾਕੇ ਆਪ ਹੀ ਲੈ ਆਤਾ ਥਾ ਜਾਂ ਭਰਥਰੀ ਪਾਨੀ ਕੀ ਦੇਗ ਚੁਕ ਕਰ ਲਈ ਆਉਂਦਾ ਸੀ ਜਬ ਆਉਂਦਾ ਆਉਂਦਾ ਭਰਥਰੀ ਪੂਰਬ ਕੀ ਤਰਫ਼ ਦੇਖਿਆ ਤਾਂ ਕੁਰੰਗਾਂ ਕੀ ਕਤਾਰ ਚਲੀ ਆਉਂਦੀ ਹੈ ਜਬ ਭਰਥਰੀ ਦੇਖਿਆ ਤਾਂ ਏਕ ਕੁਰੰਗ ਕੁਰੰਗਨੀ ਕੀ ਪੀਠ ਪਰ ਚੜ੍ਹ ਕਰ ਕਲੋਲ ਕਰਤਾ ਜਾਤਾ ਹੈ ਤਾਂ ਭਰਥਰੀ ਨੇ ਕਹਿਆ ਅਰੇ ਪਾਪੀ ਤੂੰ ਕਾਮ ਕੀ ਪ੍ਰੀਤ ਕਿਆ ਕਰਤਾ ਹੈਂ ਨਰਕ ਕਉ ਪ੍ਰਾਪਤਿ ਹੋਵੇਂਗਾ ਤਾਂ ਅੱਗੋਂ ਓਹ ਕੁਰੰਗ ਬੋਲਿਆ ਸੁਨ ਰੇ ਭਰਥਰੀ ਪਾਪੀ ਮੈਂ ਨਹੀਂ ਹਾਂ ਪਰ ਕਵਲਾਪਤਿ ਜੂਨਾ ਰਾਜੇ ਦੀ ਬੇਟੀ ਹੈ ਅਰ ਦੁਇ ਵਾਰ ਤੇਰੇ ਨਾਲ ਅੱਗੇ ਵਿਆਹੀ ਹੈ ਅਰ ਤੀਸਰੀ ਵਾਰ ਉਸਕਾ ਅਰ ਤੁਮਾਰਾ ਸੰਜੋਗ ਹੈ ਜੇਕਰ ਕਲ ਚਹੁੰ ਪਹਿਰਾਂ ਦੇ ਅੰਦਰ ਤੂੰ ਓਥੇ ਜਾਇ ਪਹੁਚੇਂ ਤਾਂ ਨਰਕ ਥੀਂ ਬਚੇਂਗਾ ਅਰ ਜੇਕਰ ਨਾ ਜਾਵੇਂਗਾ ਤਾਂ ਨਰਕਗਾਮੀ ਹੋਵੇਂਗਾ ਤਾਂ ਭਰਥਰੀ ਏਹ ਬਾਤ ਕੁਰੰਗ ਕੀ ਸੁਣ ਕਰ ਚਿੱਤ ਮੇਂ ਬਹੁਤ ਦਿਲਗੀਰ ਹੋਇਕਰ ਪੁੱਛਿਆ ਅਰੇ ਕੁਰੰਗ ਓਹ ਕਿਤਨੇਕ

ਕੋਸਾਂ ਦਾ ਮਾਰਗ ਹੈ ਤਾਂ ਉਸ ਕੁਰੰਗ ਨੇ ਆਖਿਆ ਭਰਥਰੀ ਓਹ ਪੈਂਡਾ ਉਨਾਨਵੇਂ ਕਰੋੜ ਕੋਸ ਹੈ ਤਾਂ ਭਰਥਰੀ ਕਹਿਆ ਅਰੇ ਭਾਈ ਏਹ ਤਾਂ ਮਾਰਗ ਕਲ ਪਹੁਚਨੇ ਕਾਨਹੀਂ ਤਾਂ ਕੁਰੰਗ ਨੇ ਅਖਿਆ ਸੁਨ ਭਰਥਰੀ ਜੇ ਨਾ ਪਹੁਚੇਂਗਾ ਤਾਂ ਜ਼ਰੂਰ ਨਰਕਗਾਮੀ ਹੋਵੇਂਗਾ ਜੋ ਕੱਲ ਤੁਮਾਰਾ ਉਸਕਾ ਸੰਜੋਗ ਹੈ ਇਹ ਬਾਤ ਸੁਣਕਰ ਭਰਥਰੀ ਲਗਾ ਰੁਦਨ ਕਰਨ ਤਬ ਚਲਤਾ ਚਲਤਾ ਭਰਥਰੀ ਸਿੱਧ ਮੰਡਲੀ ਵਿੱਚ ਜਾਇ ਪਹੁੰਚਾ ਤਾਂ ਅੱਗੇ ਭਰਥਰੀ ਓਹ ਦੇਗ ਆਪੇ ਸਿਰ ਉੱਪਰ ਚਾਇ ਲੈਂਤਾ ਥਾ ਅਤੇ ਆਪੇ ਉਤਾਰ ਲੈਂਦਾ ਸੀ ਪਰ ਉਸ ਦਿਨ ਭਰਥਰੀ ਪਾਸੋਂ ਦੇਗ ਉਤਾਰਨ ਕੀ ਸ਼ਕਤੀ ਨਾ ਰਹੀ ਤਾਂ ਭਰਥਰੀ ਨੇ ਆਖਿਆ ਸਿੱਧੋ ਜਤੀਓ ਮੇਰੇ ਸਿਰ ਤੋਂ ਦੇਗ ਉਤਾਰੋ ਤਾਂ ਗੋਰਖਨਾਥ ਨੇ ਹੁਕਮ ਕੀਤਾ ਹੇ ਸਿੱਧੋ ਜਤੀਓ ਭਰਥਰੀ ਦੇ ਸਿਰ ਉੱਤੋਂ ਦੇਗ ਉਤਾਰ ਦੇਵੋ ਤਾਂ ਸਿੱਧਾਂਨੇ ਉਠਕੇ ਭਰਥਰੀ ਦੇ ਸਿਰ ਤੋਂ ਦੇਗ ਉਤਾਰੀ ਤਾਂ ਗੋਰਖਨਾਥ ਨੇ ਕਹਿਆ ਬਚਾ ਆਜ ਤੇਰਾ ਮੁਖ ਕਿਓਂ ਕੁਮਲਾਨਾ ਹੈ ਤਾਂ ਭਰਥਰੀ ਨੇ ਅਰਦਾਸ ਕੀਤੀ ਹੇ ਸਿੱਧੋ ਮਹਾਂਪੁਰਖੋ ਮੇਰੇ ਤਾਈਂ ਆਜ ਬਡਾ ਜ਼ਰੂਰੀ ਕਾਜ ਆਇ ਬਨਿਆਂ ਹੈ ਏਹ ਮੇਰਾ ਕਾਰਜ ਕਰੋ ਨਹੀਂ ਤਾਂ ਮੈਂ ਨਰਕਾਂ ਕਉ ਪ੍ਰਾਪਤਿ ਹੋਤਾ ਹਾਂ ਤਾਂ ਗੋਰਖਨਾਥ ਨੇ ਕਹਿਆ ਹੇ ਭਰਥਰੀਨਾਥ ਤੇਰੇ ਤਾਈਂ ਕੈਸਾ ਜ਼ਰੂਰਤ ਆਇ ਬਨਿਆਂ ਹੈ ਜੋ ਤੂੰ ਆਖਦਾ ਹੈਂ ਮੇਰਾ ਕੰਮ ਕਰੋ ਨਹੀਂ ਤਾਂ ਮੈਂ ਨਰਕ ਕਉ ਪ੍ਰਾਪਤਿ ਹੋਤਾ ਹਾਂ ਭਰਥਰੀ ਬੇਨਤੀ ਕੀਤੀ ਹੇ ਗੁਰੂ ਜੀ ਮੁਝ ਕਉ ਕੁਰੰਗ ਨੇ ਕਹਿਆ ਹੈ ਜੋ ਕਵਲਾਪਤਿ ਜੂਨਾ ਰਾਜੇ ਕੀ ਬੇਟੀ ਹੈ ਸੋ ਦੁਇ ਵਾਰ ਤੇਰੇ ਸਾਥ ਅੱਗੇ ਵਿਵਾਹੀ ਹੈ ਔਰ ਕੱਲ ਤੁਮਾਰਾ ਔਰ ਉਸਕਾ ਸੰਜੋਗ ਹੈ ਸੋ ਜੇ ਕੱਲ ਚਹੁ ਪਹਿਰਾਂ ਵਿੱਚ ਓਥੇ ਜਾਇ ਪਹੁੰਚੇਂ ਤਾਂ ਨਰਕੋਂ ਬਚੇਂਗਾ ਅਤੇ ਜੇ ਕੱਲ ਨਾ ਪਹੁੰਚੇਂ ਤਾਂ ਨਰਕ ਗਾਮੀ ਹੋਵੇਂਗਾ ਤਾਂ ਗੋਰਖ ਨਾਥ ਨੇ ਸਿੱਧ ਮੰਡਲੀ ਵਿੱਚ ਕਹਿਆ ਅਰੇ ਸਿੱਧੋ ਨਾਥੋ ਜਤੀਓ ਤਪੀਓਕੋਈਐਸਾ ਹੈਜੋਭਰਥਰੀ ਕਾ ਕਾਰਜ ਕਰੇ ਤਾਂ ਸਿੱਧਾਂ ਕਹਿਆ ਨਾਥ ਜੀ ਕਿਤਨੇ ਕੋਸਾਂ ਕਾ ਮਾਰਗ ਹੈ ਤਾਂ ਭਰਥਰੀ ਨੇ ਆਖਿਆ ਜੀ ਉਨਾਨਵੇਂ ਕਰੋੜੀ ਕੋਸ ਹੈ ਜਾਂ ਏਹ ਬਾਤ ਸਿੱਧਾਂ ਸੁਣੀ ਤਾਂ ਸਭਨਾਂ ਸਿੱਧਾਂ ਜਵਾਬ ਦੇ ਦਿੱਤਾ ਅਰੇ ਭਰਥਰੀ ਏਹ ਤਾਂ ਮਾਰਗ ਕੱਲ ਪਹੁਚਨੇ ਕਾ ਨਾਹੀਂ ਤਾਂ ਭਰਥਰੀ ਲਗਾ ਰੋਨੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਚਲ ਭਾਈ ਭਰਥਰੀ ਤੇਰੇ ਸਾਥ ਹਮ ਚਲਤੇ ਹੈਂ ਔਰ ਤੁਝ ਕਉ ਹਮ ਨਰਕ ਮੇਂ ਨਾਹੀਂ ਪੜਨੇ ਦੇਤੇ ਤਬ ਸੀਖ ਕਲੰਦਰੀ ਰੂਪ ਗੁਰੂ ਬਾਬਾ ਨਾਨਕ ਜੀਉਠ ਖੜਾ ਹੂਆ ਕਹਿਆ ਭਰਥਰੀ ਸ਼ਿਤਾਬ ਤਈਆਰੀ ਕੀਚੈ ਤਾਂ ਭਰਥਰੀ ਬਹੁਤ ਜਲਦੀ ਤਈਆਰ ਹੋਇਚਲਿਆ ਤਾਂ ਸ੍ਰੀ ਗੁਰੂ ਜੀ ਨੇ ਮ੍ਰਿਗਾਨ ਕੀ ਅਸਵਾਰੀ ਕਰੀ ਤੇ ਮਰਦਾਨੇ ਨੇ ਰਬਾਬ ਕੀ ਅਸਵਾਰੀਕਰੀਅਤੇ ਭਰਥਰੀ ਨੇ ਡੰਡੇ ਕੀ ਅਸਵਾਰੀ ਕਰੀ ਤਾਂਤੀਨੋਂ ਅਸਵਾਰ ਹੋਇਕੇ ਗੋਰਖਨਾਥ ਨੂੰ ਅਰ ਸਭ ਸਿੱਧਾਂ ਕਉ ਆਦੇਸ ਆਦੇਸ ਕਰਕੇ ਉਡੇ ਤਬ ਜਾਤੇ ਜਾਤੇ ਜਬ ਸੂਰਜ ਤੇ ਚਾਰ ਜੋਜਨ ਉਰੇ ਰਾਇ ਤਾਂ ਜਾਇ ਧਰਤੀ ਉੱਪਰ ਉਤਰੇਤਬ ਦਿਨ ਪਹਿਰ ਡੇਡ ਰਹਿੰਦਾ ਸੀ ਜੋ ਜੂਨਾਪਤਿ ਰਾਜੇ ਕੀ ਨਗਰੀ ਜਾਇ ਪ੍ਰਾਪਤ ਹੋਏ ਜਦਬਾਗ਼ਵੇ

ਗਿਰਦੇ ਗਏ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਅਰੇ ਭਰਥਰੀ ਹਮ ਇਸ਼ਨਾਨ ਨਹੀਂ ਕੀਆ ਹਮ ਇਸ਼ਨਾਨ ਕਉ ਜਾਤੇ ਹੈਂ ਅਰ ਤੂੰ ਇਸ ਬਾਗ਼ ਮੇਂ ਜਾਇ ਵੜ ਤਾਂ ਭਰਥਰੀ ਉਸ ਬਾਗ਼ ਮੇਂ ਜਾਇ ਪ੍ਰਾਪਤ ਹੂਆ ਜਾਂ ਆਗੇ ਦੇਖੇ ਤੋ ਕਵਲਾਪਤਿ ਰਾਨੀ ਕਾ ਧਉਲਰ ਹੈ ਅਰ ਕਵਲਾਪਤਿ ਬਾਰੀ ਮੇਂ ਬੈਠੀ ਦੇਖ ਰਹੀ ਥੀ ਜਾਂ ਦੇਖੇ ਤਾਂ ਕਿਆ ਦੇਖੇ ਜੋ ਏਕ ਜੋਗੀ ਬਾਗ਼ ਮੇਂ ਸੈਲ ਕਰ ਰਹਿਆ ਹੈ ਤਾਂ ਕਵਲਾਪਤਿ ਰਾਨੀ ਨੇ ਦਾਸੀਆਂ ਸੇ ਕਹਿਆ ਅਰੀ ਜਾਇਕਰ ਜੋਗੀ ਕਉ ਪਕੜ ਕਰ ਮੇਰੇ ਪਾਸ ਲੈ ਆਓ ਤਬ ਓਹ ਸਹੇਲੀਆਂ ਭਰਥਰੀ ਕਉ ਪਕੜਕਰ ਕਵਲਾਪਤਿ ਰਾਨੀ ਕੇ ਪਾਸ ਲੈ ਗਈਆਂ ਤਬ ਕਵਲਾਪਤਿ ਰਾਨੀ ਨੇ ਭਰਥਰੀ ਕੇ ਪਾਉਂ ਮੇ ਪਦਮ ਦੇਖਿਆ ਤਾਂ ਰਾਨੀ ਅੰਚਲਾ ਪਕੜਕਰ ਠਾਢੀ ਭਈ ਤਬ ਭਰਥਰੀ ਨੇ ਕਹਿਆ ਅਰੀ ਹਮ ਤੋ ਜੋਗੀ ਹਾਂ ਅਤੇ ਤੂੰ ਹਮਾਰੇ ਕਉ ਕਿਆ ਕਹਿਤੀ ਹੈਂ ਤਬ ਕਉਲਾਪਤਿ ਰਾਨੀ ਨੇ ਕਹ ਤੂੰ ਜੋਗੀ ਨਹੀਂ ਤੂੰ ਤਉ ਰਾਜਾ ਭਰਥਰੀ ਹੈਂ ਰਾਜਾ ਗੰਧਰਬਸੈਨ ਕਾ ਪੁੱਤ੍ਰ ਹੈਂ ਸੁਨੋ ਰਾਜਾ ਜੀ ਦੁਇ ਵਾਰ ਆਗੇ ਤੁਮਾਰਾ ਹਮਾਰਾ ਵਿਆਹ ਹੋਯਾ ਹੈ ਅਬ ਤੀਸਰੀ ਵਾਰ ਹਮਾਰਾ ਤੁਮਾਰਾ ਸੰਜੋਗ ਹੈ ਤੁਮ ਕਹਾਂ ਜਾਤੇ ਹੋ ਮੈਂ ਤੁਮਾਰਾ ਰਸਤਾ ਉਡੀਕਤੀ ਥੀ ਜਬ ਰਾਨੀ ਨੇ ਏਹ ਬਾਤ ਕਹੀ ਤਬ ਸਹੇਲੀਆਂ ਸੱਭੇ ਸੁਨਕੇ ਦਉੜੀਆਂ ਜਾਇਕਰ ਕਵਲਾਪਤਿ ਕੀ ਮਾਇ ਕੋ ਕਹਿਆ ਏਕ ਜੋਗੀ ਬਾਗ਼ ਮੇਂ ਆਯਾ ਹੈ ਅਰ ਤੇਰੀ ਬੇਟੀ ਉਸ ਕਉ ਪਕੜ ਬੈਠੀ ਹੈ ਅਰ ਕਹਿਤੀ ਹੈ ਕਿ ਮੈਂ ਜੋਗੀ ਕੇ ਨਾਲ ਜਾਤੀ ਹੋਂ ਤਾਂ ਹਮ ਕਹਿਆ ਜੋ ਰਾਨੀ ਕਉ ਖ਼ਬਰ ਕਰੀਐ ਜਬ ਰਾਨੀ ਏਹ ਬਾਤ ਸੁਨੀ ਤਬ ਉਠ ਖੜੀ ਹੋਈ ਉਸ ਜਾਇਕਰ ਜੂਨਾ ਰਾਜੇ ਕੋ ਖ਼ਬਰ ਕਰੀ ਜੋ ਐ ਰਾਜਾ ਜੀ ਆਪ ਦੇ ਬਾਗ਼ ਦੇ ਵਿਚ ਇਕ ਜੋਗੀ ਆਇ ਵੜਿਆ ਹੈ ਔਰ ਤੇਰੀ ਬੇਟੀ ਉਸਦੇ ਨਾਲ ਜਾਤੀ ਹੈ ਜਬ ਰਾਜਾ ਨੇ ਏਹ ਬਾਤ ਸੁਣੀ ਤਾਂ ਉਠ ਖੜਾ ਹੋਯਾ ਅਤੇ ਹੁਕਮ ਦੀਆ ਕਿ ਜੋਗੀ ਕਉ ਪਕੜ ਲਿਆਓ ਤਾਂ ਵਜ਼ੀਰ ਜਾਇਕਰ ਜੋਗੀ ਕਉ ਪਕੜ ਲਿਆਯਾ ਜਾਂ ਰਾਜੇ ਦੇ ਸਾਮਨੇ ਆਂਦਾ ਤਾਂ ਰਾਜੇ ਨੇ ਹੁਕਮ ਦੀਆ ਕਿ ਇਸ ਕਉ ਮਾਰ ਕਰ ਦਰੀਆਉ ਵਿੱਚ ਲੁੜ੍ਹਾਇ ਦੇਵੋ ਤਾਂ ਏਹ ਹੁਕਮ ਸੁਣਕਰ ਉਸ ਜੋਗੀ ਨੂੰ ਮਾਰ ਕਰ ਦਰਿਆਉ ਮੇਂ ਰੋੜ੍ਹ ਦੀਆ ਤਾਂ ਮਰਦਾਨੇ ਕਹਿਆ ਗੁਰੂ ਜੀ ਭਰਥਰੀ ਨੂੰ ਮਾਰ ਕਰ ਦਰੀ-ਆਉ ਵਿਚ ਰੋੜ੍ਹ ਦਿੱਤਾ ਨੇ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਭਰਥਰੀ ਮਰਨੇ ਕਾ ਨਾਹੀਂ ਤਾਂ ਭਰਥਰੀ ਫੇਰ ਬਾਗ਼ ਵਿਚ ਧਉਲਰ ਉੱਪਰ ਜਾਇ ਬੈਠਾ ਤਾਂ ਫੇਰ ਰਾਜੇ ਕਉ ਖ਼ਬਰ ਹੋਈ ਤਾਂ ਰਾਜੇ ਫੇਰ ਪਕੜ ਮੰਗਵਾਯਾ ਤਾਂ ਫੇਰ ਰਾਜੇ ਨੇ ਚਿਖਾ ਵਿੱਚ ਭਰਥਰੀ ਕਉ ਸਾੜ ਦਿੱਤਾ ਫੇਰ ਮਰਦਾਨੇ ਕਹਿਆ ਹੇ ਗੁਰੂ ਜੀ ਭਰਥਰੀ ਨੂੰ ਚਿਖਾ ਵਿੱਚ ਸਾੜ ਦਿੱਤਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਮਰਦਾਨਾ ਭਰਥਰੀ ਕਦੀ ਨਾ ਸੜੇਗਾ ਤਾਂ ਫੇਰ ਭਰਥਰੀ ਅਗਨੀ ਵਿਚੋਂ ਉੱਡਕੇ ਫੇਰ ਧਉਲਰ ਉੱਪਰ ਜਾਇ ਬੈਠਾ ਤਾਂ ਫੇਰ ਰਾਜੇ ਕਉ ਖ਼ਬਰ ਹੋਈ ਕਿ ਰਾਜਾ ਜੀ ਜੋਗੀ ਧਉਲਰ ਪਰ ਬੈਠਾ ਹੈ ਤਾਂ ਰਾਜਾ ਨੇ ਹੁਕਮ ਦੀਆ ਇਕ ਖਾਤਾ ਪੁੱਟਕਰ ਇਸ ਜੋਗੀ ਨੂੰ ਮਾਰਕਰ ਉੱਪਰ ਭੀਤ ਉਸਾਰ ਦੇਓ ਤਾਂ ਰਾਜੇ ਦੇ ਨੌਕਰਾਂ ਗੜ੍ਹਾ ਖੋਦਕਰ ਭਰਥਰੀ ਨੂੰ ਹੇਠ ਦੇਕ ਰ ਭੀਤ ਉੱਪਰ

ਉਸਾਰ ਦਿੱਤੀ ਤਾਂ ਮਰਦਾਨੇ ਆਖਿਆ ਗੁਰੂ ਜੀ ਭਰਥਰੀ ਨੂੰ ਧਰਤੀ ਵਿੱਚ ਦਬਾ ਦਿੱਤਾ ਹੈ ਤਾਂ ਗੁਰੂ ਕਹਿਆ ਮਰਦਾਨਾ ਭਰਥਰੀ ਮਰਨੇ ਕਾ ਨਾਹੀਂ ਤਾਂ ਫੇਰ ਭਰਥਰੀ ਜ਼ਿਮੀਨ ਵਿੱਚੋਂ ਨਿਕਲਕੇ ਉਸ ਧਉਲਰ ਉੱਪਰ ਜਾਇ ਬੈਠਾ ਤਾਂ ਫੇਰ ਰਾਜੇ ਨੋਂ ਖ਼ਬਰ ਹੋਈ ਹੇ ਰਾਜਾ ਜੀ ਜੋਗੀ ਮਰਤਾ ਨਹੀਂ ਤਾਂ ਰਾਜੇ ਨੇ ਕਹਿਆ ਕਿ ਜੋਗੀ ਚੇਟਕੀ ਹੈ ਇਸ ਵਾਸਤੇ ਨਹੀਂ ਮਰਤਾ ਇਸ ਜੋਗੀ ਕੌ ਤੁਮ ਗਲ ਵਿੱਚ ਰੱਸਾ ਪਾਇਕਰ ਸੂਲੀ ਦੇ ਦੇਓ ਤਬ ਏਹ ਜੋਗੀ ਮਰੇਗਾ ਜਾਂ ਏਹ ਰਾਜੇ ਨੇ ਹੁਕਮ ਦਿੱਤਾ ਤਾਂ ਓਹ ਰੱਸਾ ਜੋਗੀ ਦੇ ਗਲ ਵਿੱਚ ਪਾਇਕੇ ਲੈ ਤੁਰੇ ਢੋਲ ਵਜਦਾ ਹੈ ਅਰ ਲੋਕ ਇਕੱਠੇ ਹੋਏ ਅਤੇ ਭਰਥਰੀ ਨੂੰ ਸੂਲੀ ਦੇ ਪਾਸ ਲੈਜਾਇ ਖੜਾ ਕੀਤਾ ਤਾਂ ਫੇਰ ਸ੍ਰੀ ਗੁਰੂ ਜੀ ਕਹਿਆ ਚਲ ਮਰਦਾਨਾ ਹੁਣ ਭਰਥਰੀ ਦੀ ਸਹਾਇਤਾ ਕਰੀਏ ਹੁਣ ਤਾਂ ਸੂਲੀ ਦੇਵਣ ਕਉ ਲੈ ਗਏ ਹੈਨ ਏਹ ਬਾਤਾਂ ਕਰਦੇ ਕਰਦੇ ਸ੍ਰੀ ਗੁਰੂ ਨਾਨਕ ਜੀ ਉਸ ਸੂਲੀ ਦੇ ਪਾਸਿ ਜਾਇ ਖੜੇ ਹੋਏ ਜਦ ਸ੍ਰੀ ਬਾਬਾ ਨਾਨਕ ਜੀ ਸੂਲੀ ਵਲ ਨਦਰ ਕੀਤੀ ਤਾਂ ਉਸੇ ਵਕਤ ਸੂਲੀ ਹਰੀ ਹੋਇ ਗਈ ਤਾਂ ਰਾਜੇ ਕਹਿਆ ਭਾਈ ਏਹ ਫ਼ਕੀਰ ਕਉਣ ਹੈ ਜੋ ਜਿਸਦੇ ਆਯਾਂ ਸੂਲੀ ਹਰੀ ਹੋਇ ਗਈ ਹੈ ਦੇਖਾਂ ਜੋ ਏਹ ਕਵਣ ਹੈ ਤਬ ਜੂਨਾ ਰਾਜੇ ਨੇ ਆਇ ਕਰ ਮਰਦਾਨੇ ਨੂੰ ਪੁੱਛਿਆ ਭਾਈ ਏਹ ਮਹਾਂ ਪੁਰਖ ਕਵਣ ਹੈਨ ਤਾਂ ਮਰਦਾਨੇ ਆਖਿਆ ਜੀ ਏਹ ਸੀਖ ਕਲੰਦਰੀ ਰੂਪ ਗੁਰੂ ਨਾਨਕ ਦੇਵ ਜੀ ਹੈਨ ਔਰ ਏਹ ਰਾਜਾ ਭਰਥਰੀ ਹੈ ਰਾਜੇ ਗੰਧਰਬਸੈਨ ਦਾ ਪੁੱਤ੍ਰ ਹੈ ਤਬ ਰਾਜੇ ਕਹਿਆ ਜੀ ਏਹ ਹਮਕੌ ਕਿਆ ਕਹਿਤੇ ਹੈਨ ਤਾਂ ਮਰਦਾਨਾ ਬੋਲਿਆ ਐ ਰਾਜਾ ਏਹ ਤੇਰੀ ਬੇਟੀ ਦੁਇ ਵਾਰ ਭਰਥਰੀ ਨਾਲ ਅੱਗੇ ਵਿਆਹੀ ਹੈ ਅਬ ਤੀਸਰੀ ਵਾਰ ਯੇਹ ਤੇਰੀ ਬੇਟੀ ਲੇਨੇ ਆਏ ਹੈਨ ਤਬ ਜੂਨਾ ਰਾਜਾ ਗਲ ਵਿਚ ਕਪੜਾ ਪਾਇਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਢਹਿ ਪਿਆ ਅਤੇ ਹਾਥ ਜੋੜ ਕਰ ਰਾਜੇ ਕਹਿਆ ਜੀ ਮੇਰੇ ਤਾਈਂ ਕਿਆ ਹੁਕਮ ਹੈ ਤਬ ਸ੍ਰੀ ਗੁਰੂ ਜੀ ਕਹਿਆ ਹੇ ਰਾਜਾ ਅਸੀ ਤੇਰੀ ਬੇਟੀ ਮਾਂਗਨੇ ਆਏ ਹਾਂ ਆਜ ਕੀ ਰਾਤ ਤੇਰੀ ਬੇਟੀ ਔਰ ਭਰਥਰੀ ਕਾ ਸੰਜੋਗ ਹੈ ਤਬ ਰਾਜੇ ਨੇ ਸ੍ਰੀ ਗੁਰੂ ਜੀ ਅੱਗੇ ਅਰਦਾਸ ਕੀਤੀ ਹੇ ਗੁਰੂ ਜੀ ਹਮ ਰਾਜੇ ਹੈਂ ਕੁਛ ਜੰਵ ਕਾ ਸਾਮਾਨ ਹੋਵੇ ਤੌ ਭਲਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਐ ਰਾਜਾ ਤੂ ਆਪਨੇ ਘਰ ਜੰਵ ਦਾ ਸਾਮਾਨ ਕਰ ਜੰਞ ਆਵੇਗੀ ਤੌ ਰਾਜਾ ਆਗਿਆ ਲੈਕੇ ਆਪਨੇ ਗ੍ਰਿਹਿ ਕਉ ਗਿਆ ਅਤੇ ਸ੍ਰੀ ਗੁਰੂ ਜੀ ਨੇ ਨਿਰੰਕਾਰ ਜੀ ਦੇ ਅੱਗੇ ਅਰਦਾਸ ਕੀਤੀ ਹੇ ਨਿਰੰਕਾਰ ਜੀ ਜੋ ਆਪਦੇ ਛਿਨਵੇਂ ਕਰੋੜ ਮੇਘਮਾਲਾ ਹੈ ਸੋ ਹਮਕੋ ਚਾਹੀਤੀ ਹੈ ਜੋ ਇਨ ਕੇ ਦ੍ਰਿਸ਼੍ਟਾਂਤਾ ਦੇਵਤਾ ਹੈਨ ਸੋ ਭੇਜ ਦੇਹੋ ਤਾਂ ਨਿਰੰਕਾਰ ਜੀ ਏਹ ਅਰਦਾਸ ਸੁਣਕਰ ਸਭ ਭੇਜ ਦੀਏ ਕਈ ਪ੍ਰਕਾਰ ਦੇ ਵਜੰਤ੍ਰੀ ਵਾਜੇ ਵਜਾਇ ਰਹੇ ਹੈਨ ਅਨਿਕ ਭਾਂਤ ਕੀ ਸੁੰਦਰ ਜੰਞ ਆਇ ਪ੍ਰਾਪਤ ਹੋਈ ਜਬ ਜੰਵ ਆਈ ਤਾਂ ਰਾਜੇ ਨੂੰ ਖ਼ਬਰ ਹੋਈ ਕਿ ਰਾਜਾ ਜੀ ਇਤਨੀ ਜੰਞ ਆਈ ਹੈ ਜੋ ਤੁਮਰੇ ਮੁਲਕ ਵਿੱਚ ਉਸ ਜੰਞ ਦੇ ਬੈਠਣੇ ਵਾਸਤੇ ਜਗਹ ਵੀ ਨਾਹੀਂ ਸਬ ਦੇਸ਼ ਮੱਲ ਲਿਆ ਹੈ ਤਬ ਰਾਜਾ ਨੇ ਕਹਿਆ ਜੋ ਮੈਂ ਅਪਨੇ ਰਾਜ ਦੀ ਸਭ ਸਮੱਗ੍ਰੀ ਇਕੱਠੀ ਕਰਾਂ

ਤੌ ਭੀ ਏਕ ਰਾਤ ਕਾ ਖਾਨਾ ਵੀ ਨਹੀਂ ਹੋ ਸਕਤਾ ਤਬ ਰਾਜੇ ਗਲ ਵਿੱਚ ਕਪੜਾ ਪਾਇਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਕਹਿਆ ਹੇ ਗੁਰੂ ਜੀ ਮੈਂ ਭੁੱਲ ਗਿਆ ਹਾਂ ਜੀ ਮੈ ਨੂੰ ਬਖ਼ਸ਼ ਦੇਉ ਜੀ ਤਬ ਸ੍ਰੀ ਗੁਰੂ ਜੀ ਕਹਿਆ ਹੇ ਰਾਜਾ ਤੁਧ ਆਪੇ ਹੀ ਜੰਵ ਮੰਗੀ ਹੈ ਅਸਾਂ ਤਾਂ ਕੁਛ ਨਾਹੀਂ ਕਹਿਆ ਪਰ ਹੇ ਰਾਜਾ ਜੀ ਤੂੰ ਚਿੰਤਾ ਮਤ ਕਰ ਜਿੱਥੋਂ ਜੰਵ ਆਈ ਹੈ ਓਥੋਂ ਹੀ ਅਹਾਰ ਆਇ ਜਾਵੇਗਾ ਤਾਂ ਫੇਰ ਸ੍ਰੀ ਗੁਰੂ ਜੀ ਨਿਰੰਕਾਰ ਅੱਗੇ ਅਰਦਾਸ ਕਰੀ ਹੇ ਪਾਰਬ੍ਰਹਮ ਜੀ ਜੋ ਛਿਨਵੇਂ ਕਰੋੜੀ ਮੇਘ ਆਪਨੇ ਭੇਜਿਆ ਹੈ ਸੋ ਮੇਹਰਬਾਨੀ ਕਰਕੇ ਉਨਕਾ ਅਹਾਰ ਭੀ ਭੇਜ ਦੇਵੇ ਤਬ ਨਿਰੰਕਾਰ ਜੀ ਭੰਡਾਰੀ ਕੋ ਆਗਿਆ ਦਈ ਤਾਂ ਛੱਤੀ ਪ੍ਰਕਾਰ ਦੇ ਅਹਾਰ ਭੇਜ ਦਿੱਤੇ ਅਤੇ ਸਭ ਆਨੰਦ ਹੋਏ ਜਦ ਪਹਿਰ ਰਾਤ ਰਹੀ ਤਾਂ ਭਰਥਰੀ ਦੀਆਂ ਲਾਵਾਂ ਹੋਈਆਂ ਤਬ ਗੁਰੂ ਜੀ ਮੇਘਾਂ ਕਉ ਵਿਦਾ ਦਈ ਵੁਹ ਆਪਨੀ ਆਪਨੀ ਪੁਰੀ ਕਉ ਜਾਇ ਪ੍ਰਾਪਤ ਹੋਏ ਭਲਾ ਕਾਜ ਹੂਆ ਪਤ ਰਹੀ ਅਤੇ ਰਾਜਾ ਨੇ ਕਪੜਾ ਗਲ ਵਿੱਚ ਘੱਤਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਏਹ ਤਿਲ ਫੁੱਲ ਔਰ ਕੰਨਿਆ ਮੇਰੀ ਸਾਥ ਲਏ ਜਾਓ ਜੀ ਤਬ ਗੁਰੂ ਨਾਨਕ ਜੀ ਕਹਿਆ ਐ ਰਾਜਾ ਵਸਤ ਸਾਡੇ ਕਿਸੇ ਕੰਮ ਨਾਹੀਂ ਅਤੇ ਹਮਤੇ ਪਹੁੰਚਤੀ ਭੀ ਨਾਹੀਂ ਤਬ ਰਾਜਾ ਚੁਪ ਕਰ ਗਿਆ ਫੇਰ ਬਚਨ ਦੁਹਰਾਇਓ ਨਾਹੀਂ ਤਬ ਸ੍ਰੀ ਗੁਰੂ ਜੀ ਕਹਿਆ ਹੇ ਰਾਜਾ ਹਮ ਜਾਤੇ ਹੈਂ ਏਹ ਬਾਤ ਸੁਨਕਰ ਕਵਲਾਪਤਿ ਆਇ ਚਰਨੀਂ ਲਗੀ ਅਤੇ ਕਹਿਣ ਲਗੀ ਗੁਰੂ ਜੀ ਮੈਂ ਤੋ ਤੁਮਾਰੀ ਦਾਸੀ ਹੋਂ ਹਮ ਕੌ ਤੁਮ ਈਹਾਂ ਛੋਡ ਜਾਵੋਗੇ ਮੈਂ ਤਾਂ ਆਪਕੇ ਚਰਨਾਂ ਸਾਥ ਟਹਿਲ ਕਰੋਂਗੀ ਤਬ ਸ੍ਰੀ ਗੁਰੂ ਬਾਬੇ ਜੀ ਕਹਿਆ ਹੇ ਕਵਲਾਪਤਿ ਰਾਨੀ ਜੇ ਦਸ ਹਜ਼ਾਰ ਬਰਸ ਤਪੱਸਿਆ ਕਰੇਂ ਤਾਂ ਤੂੰ ਹਮਾਰੇ ਸਾਥ ਸਮਾਵੇਂਗੀ ਤਬ ਕਵਲਾਪਤਿ ਚੁਪਕਰ ਰਹੀ ਅਤੇ ਫੇਰ ਕਵਲਾਪਤਿ ਇਕ ਭੋਛਨ ਮਰਦਾਨੇ ਕਉ ਦੀਆ ਜੋ ਮਰਦਾਨਾ ਏਹ ਮੇਰੀ ਨਿਸ਼ਾਨੀ ਹੈ ਸੋ ਲੈ ਜਾਹੁ ਜਦ ਓਥੋਂ ਸ੍ਰੀ ਗੁਰੂ ਜੀ ਤੇ ਭਰਥਰੀ ਔਰ ਮਰਦਾਨਾ ਏਹ ਵਿਦਾ ਹੋਇ ਚਲੇ ਤਾਂ ਆਪਨੀ ਆਪਨੀ ਅਸਵਾਰੀ ਉੱਪਰ ਚੜ੍ਹੇ ਤਾਂ ਮਰਦਾਨੇ ਦਾ ਰਬਾਬ ਚਲੇ ਨਾਹੀਂ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਜੇ ਕੁਛ ਗ੍ਰਸਤੀਆਂ ਦਾ ਆਂਦਾ ਹਈ ਤਾਂ ਫੇਰ ਦੇਆਉ ਤਾਂ ਮਰਦਾਨੇ ਕਹਿਆ ਹੇ ਗੁਰੂ ਜੀ ਇੱਕ ਭੋਛਨ ਆਂਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਏਹ ਫੇਰ ਦੇਹ ਤਾਂ ਮਰਦਾਨੇ ਅਰਦਾਸ ਕੀਤੀ ਹੇ ਸੱਚੇ ਪਾਤਿਸ਼ਾਹ ਜੀ ਏਹ ਭੋਜਨ ਹੈ ਜਾਂ ਦੇਖਨ ਤਾਂ ਓਹ ਭੋਛਨ ਦਸਾਂ ਹਜ਼ਾਰਾਂ ਦੀ ਕੀਮਤ ਦਾ ਹੈ ਤੇ ਮਰਦਾਨੇ ਕਹਿਆ ਜੀ ਮੈਂ ਇਸ ਮੂੰਹਿ ਆਂਦਾ ਹੈ ਅਤੇ ਕਿਸ ਮੂੰਹਿ ਫੇਰ ਆਵਾਂ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਾ ਉਰੇ ਆਉ ਜਾਂ ਮਰਦਾਨਾ ਅੱਗੇ ਹੂਆ ਤੋ ਸ੍ਰੀ ਬਾਬੇ ਜੀ ਮੂੰਹਿ ਤੇ ਹੱਥ ਫੇਰਿਆ ਮਰਦਾਨੇ ਦਾ ਦਾੜ੍ਹਾ ਸੁਫ਼ੈਦ ਹੋਇ ਗਿਆ ਤਾਂ ਗੁਰੂ ਜੀ ਕਹਿਆ ਮਰਦਾਨਾ ਜਾਹ ਉਸ ਮੂੰਹਿ ਆਂਦਾ ਹਈ ਤਾਂ ਇਸ ਮੂੰਹਿ ਫੇਰ ਆਉ ਤਾਂ ਮਰਦਾਨਾ ਜਾਇਕਰ ਓਹ ਭੋਛਨ ਫੇਰਕੇ ਦੇ ਆਯਾ ਤਾਂ ਗੁਰੂ ਜੀ ਕਹਿਆ ਕਿਉਂ ਮਰਦਾਨਾ ਦੇ ਆਯਾ ਹੈਂ ਤਾਂ ਮਰਦਾਨੇ ਕਹਿਆ ਜੀ ਦੇ ਆਯਾ ਹਾਂ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ

ਔਰ ਭਰਥਰੀ ਏਹ ਤਿੰਨੇ ਓਥੋਂ ਸਵਾਰ ਹੋਏ ਤੇ ਸਰਬ ਸ਼ਕਤੀ ਸੰਯੁਕਤ ਸਿੱਧ ਮੰਡਲੀ ਮੇਂ ਪ੍ਰਾਪਤਿ ਜਾ ਹੋਏ ਔਰ ਆਦੇਸ ਆਦੇਸ ਕੀਆ ਸਭ ਕਉ ਮਿਲੇ ਤਾਂ ਗੋਰਖ ਨੇ ਪੁਛਿਆ ਕਿਉਂ ਨਾਨਕ ਜੀ ਭਰਥਰੀ ਕਾ ਕਾਰਜ ਹੂਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਨਾਥ ਜੀ ਆਪ ਹੀ ਕੀਆ ਹੈ ਤਾਂ ਸਭ ਸਿੱਧ ਰਾਜ਼ੀ ਹੂਏ ਤਾਂ ਸ੍ਰੀ ਗੁਰੂ ਜੀ ਕਹਿਆ ਨਾਥ ਜੀ ਅਸੀ ਹੁਣ ਆਦੇਸ ਆਦੇਸ ਕਰਦੇ ਹਾਂ ਜੀ ਤਾਂ ਗੋਰਖਨਾਥ ਨੇ ਕਹਿਆ ਤਪਾ ਜੀ ਤੁਮ ਕੋਈ ਦਿਨ ਟਿਕੋ ਤਾਂ ਸ੍ਰੀ ਗੁਰੂ ਜੀ ਕਹਿਆ ਨਾਥ ਜੀ ਹਮ ਕੋ ਆਗਿਆ ਦੇਹੋ ਹਮ ਰਮਤੇ ਹੈਂ ਤਾਂ ਗੋਰਖਨਾਥ ਨੇ ਕਹਿਆ ਹੇ ਨਾਨਕ ਜੀ ਤੁਮ ਕੋ ਨਿਰੰਕਾਰ ਜੀ ਕੀ ਆਗਿਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਸਭ ਸਿੱਧਾਂ ਕਉ ਮਿਲਕਰ ਓਥੋਂ ਚਲਦੇ ਰਹੇ ਬੋਲੋ ਭਾਈ ਜੀ ਵਾਹਿਗੁਰੂ ॥

## ਆਗੇ ਸਾਖੀ ਕਲਕੱਤੇ ਕੀ ਚਲੀ

ਆਗੇ ਸ੍ਰੀ ਗੁਰੂ ਜੀ ਤੇ ਮਰਦਾਨਾ ਸਮੁੰਦਰ ਦੀ ਬਰੇਤੀ ਵਿੱਚ ਖੇਡਦੇ ਖੇਡਦੇ ਅੱਗੇ ਕਲਕੱਤੇ ਦੀ ਧਰਤੀ ਜਾਇ ਪ੍ਰਾਪਤਿ ਹੋਏ ਅਤੇ ਅੱਗੇ ਓਥੇ ਲੋਕ ਬਹੁਤ ਬੀਮਾਰ ਹੈਨ ਅਤੇ ਨਾਲੇ ਸ਼ਹਿਰ ਦਾ ਰਾਜਾ ਵੀ ਬੀਮਾਰ ਹੈਸੀ ਜਦ ਲੋਕਾਂ ਆਇ ਕਰ ਕਹਾ ਹੇ ਫ਼ਕੀਰ ਜੀ ਅਸਾਂ ਦਾ ਹਾਲ ਦੇਖੋ ਜੀ ਪਰ ਸਭ ਲੋਕ ਆਇ ਚਰਨੀਂ ਲਾਗੇ ਕੋਈ ਕਹੇ ਮੇਰਾ ਹੱਥ ਦੇਖੋ ਕੋਈ ਕਹੇ ਮੇਰਾ ਹੱਥ ਦੇਖੋ ਸ੍ਰੀ ਗੁਰੂ ਜੀ ਤਿੰਨ ਦਿਨ ਓਥੇ ਰਹੇ ਪਰ ਜੋ ਆਵੇ ਸੋ ਰੋਗ ਦੀ ਬਾਤ ਕਰੇ ਹੁੰਦਿਆਂ ਹੁੰਦਿਆਂ ਏਹ ਖ਼ਬਰ ਰਾਜਾ ਪਾਸ ਪਹੁੰਚੀ ਕਿ ਹੇ ਰਾਜਾ ਜੀ ਆਪਦੇ ਸ਼ਹਿਰ ਦੇ ਬਾਹਰ ਦੋ ਫ਼ਕੀਰ ਆਏ ਹੈਨ ਅਰ ਬਹੁਤ ਸਿਆਣੇ ਹੈਨ ਜੀ ਤੁਮ ਭੀ ਉਨ ਸੌਂ ਪੂਛੋ ਜੀ ਤਾਂ ਰਾਜਾ ਜੀ ਸੁਖਪਾਲਕੀ ਉੱਪਰ ਸਵਾਰ ਹੋਕਰ ਸ੍ਰੀ ਗੁਰੂ ਜੀ ਕੇ ਦਰਸ਼ਨ ਕਉ ਆਯਾ ਅਤੇ ਰਾਜੇ ਨੇ ਆਇ ਮੱਥਾ ਟੇਕਿਆ ਤੇ ਕਹਿਨੇ ਲਗਾ ਹੇ ਦੀਨਦਿਆਲ ਜੀ ਮੇਰੇ ਪੇਟ ਮੇਂ ਸਿਲਾ ਹੋਤੀ ਹੈ ਜੀ ਏਹ ਹਮਾਰਾ ਰੋਗ ਗਵਾਈਏ ਜੀ ਆਪ ਮੇਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਇੱਕ ਸ਼ਬਦ ਉਚਾਰਨ ਕੀਤਾ ਰਾਗ ਭੈਰਉ ਅਸ਼ਟਪਦੀ ਮਹਲਾ ੧ ਘਰ ੨ ॥ ਆਤਮ ਮਹਿ ਰਾਮ ਰਾਮ ਮਹਿ ਆਤਮ ਚੀਨਸ ਗੁਰ ਬੀਚਾਰਾ ॥ ਅੰਮ੍ਰਿਤ ਬਾਣੀ ਸਬਦ ਪਛਾਣੀ ਦੁਖ ਕਾਟੈ ਹਉ ਮਾਰਾ ॥ ੧ ॥ ਨਾਨਕ ਹਉਮੈ ਰੋਗ ਬੁਰੇ ॥ ਜਹਾਂ ਦੇਖਾਂ ਤਹਾਂ ਏਕਾ ਬੇਦਨ ਆਪੇ ਬਖਸੈ ਸਬਦ ਧੁਰੇ ॥ ੧ ॥ ਰਹਾਉ ॥ ਆਪੇ ਪਰਖੇ ਪਰਖਨ ਹਾਰਾ ਬਹੁਰ ਸੂਲਾਕ ਨ ਹੋਈ ॥ ਜਿਨ ਕਉ ਨਦਰ ਭਈ ਗੁਰ ਮੇਲੇ ਪ੍ਰਭ ਭਾਣਾ ਸਚ ਸੋਈ ॥ ੨ ॥ ਪਉਣ ਪਾਣੀ ਬੈਸੰਤਰਿ ਰੋਗੀ ਰੋਗੀ ਧਰਤ ਸਭੋਗੀ ॥ ਮਾਤ ਪਿਤਾ ਦੇਹ ਸਿਰੋਗੀ ਰੋਗੀ ਕੁਟੰਬ ਸੰਜੋਗੀ ॥ ੩ ॥ ਰੋਗੀ ਬ੍ਰਹਮਾ ਬਿਸ਼ਨ ਸਰੁਦ੍ਰਾ ਰੋਗੀ ਸਗਲ ਸੰਸਾਰਾ ॥ ਹਰਿਪਦ ਚੀਨ ਭਏ ਸੇ ਮੁਕਤੇ ਗੁਰ ਕਾ ਸਬਦ ਬੀਚਾਰਾ ॥ ੪ ॥ ਰੋਗੀ ਸਾਤ ਸਮੁੰਦ ਸ ਨਦੀਆਂ ਖੰਡ ਪਤਾਲ ਸਰੋਗ ਭਰੇ ॥ ਹਰਿ ਕੇ ਲੋਕ ਸੇ ਸਾਚ ਸੁਹੇਲੇ ਸਰਬੀ ਥਾਈਂ ਨਦਰ ਕਰੇ ॥ ੫ ॥ ਰੋਗੀ ਖਟ ਦਰਸ਼ਨ

ਭੇਖ ਧਾਰੀ ਨਾਨਾ ਹਠੀ ਅਨੇਕਾ ॥ ਬੇਦ ਕਤੇਬ ਕਰਹਿ ਕਹਿ ਬਪੁਰੇ ਨਹ ਬੂਝਸਿ ਇਕ ਏਕਾ ॥ ੬ ॥ ਮਿਠ ਰਸ ਖਾਇ ਸੁ ਰੋਗ ਭਰੀਜੈ ਕੰਦ ਮੂਲ ਸੁਖ ਨਾਹੀਂ ॥ ਨਾਮ ਬਿਸਾਰਿ ਚਲਹਿ ਅਨਮਾਰਗ ਅੰਤ ਕਾਲ ਪਛਤਾਹੀ ॥ ੭ ॥ ਤੀਰਥ ਭਰਮਿ ਰੋਗੁ ਨਾ ਛੂਟਸਿ ਪੜਿਆ ਬਾਦ ਬਿਬਾਦ ਭਇਆ॥ ਦੁਬਿਧਾ ਰੋਗ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜ ਭਇਆ ॥ ੮ ॥ ਗੁਰਮੁਖਿ ਸਚਾ ਸਬਦ ਸਲਾਹੈ ਮਨ ਸਾਚਾ ਤਿਸ ਰੋਗ ਗਇਆ ॥ ਨਾਨਕ ਹਰਿ ਜਨ ਅਨਦਿਨ ਨਿਰਮਲ ਜਿਨ ਕਉ ਕਰਮ ਨੀਸਾਣ ਪਇਆ ॥ ੯ ॥ ੧ ॥

ਤਾਂ ਸ੍ਰੀ ਬਾਬੇ ਜੀ ਕਹਿਆ ਹੇ ਰਾਜਾ ਜੀ ਇਸ ਆਤਮੇ ਮਹਿ ਰਾਮ ਹੈ ਇਸ ਕੋ ਚੀਨ ਔਰ ਰਾਜਾ ਜੀ ਗੁਰੂ ਪੂਰਾ ਕਰ ਜੋ ਤੇਰੇ ਸੱਭੇ ਰੋਗ ਜਾਵਨ ਔਰ ਸ੍ਰੀ ਗੁਰੂ ਜੀ ਕੀ ਬਾਣੀ ਕਾ ਜਾਪ ਕਰੋ ਔਰ ਮਨ ਮਹਿ ਸੱਚ ਵਸਾਵਹੁ ਔਰ ਅਨ ਦਿਨ ਮਨ ਕਉ ਨਿਰਮਲ ਰਾਖਹੁ ਤਾਂ ਤੇਰਾ ਰੋਗ ਸਭ ਦੂਰ ਹੋਜਾਵੇਗਾ ਏਹ ਬਾਤ ਸੁਣਕਰ ਰਾਜਾ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਪੈਰਾਂ ਤੇ ਢਹਿ ਪਇਆ ਅਰ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀ ਆਪ ਤਰਣ ਤਾਰਣ ਹੋ ਹਮ ਕਉ ਭੀ ਆਪਣੀ ਦੀਖਿਆ ਦੇਹੋ ਤਬ ਰਾਜਾ ਸ੍ਰੀ ਗੁਰੂ ਨਾਨਕ ਜੀ ਕਾ ਸਿੱਖ ਹੋਯਾ ਸਭ ਰੋਗ ਰਾਜੇ ਦੇ ਦੂਰ ਹੋਇ ਗਏ ਔਰ ਸ੍ਰੀ ਬਾਬੇ ਜੀ ਕਾ ਬਚਨ ਮੰਨਕਰ ਸਭ ਸ਼ਹਿਰ ਦੇ ਲੋਕ ਸਿੱਖ ਹੂਏ ਔਰ ਸ੍ਰੀ ਵਾਹਿਗੁਰੂ ਜੀ ਕਾ ਜਾਪ ਲਗੇ ਕਰਨ ਅਤੇ ਇਕ ਧਰਮਸਾਲਾ ਬਣਾਈ ਔਰ ਬਾਣੀ ਕਾ ਪ੍ਰਕਾਸ਼ ਲਗੇ ਕਰਨ ਸ਼ਬਦ ਕੀਰਤਨ ਰੋਜ਼ ਹੋਵੇ ਤਾਂ ਸ੍ਰੀ ਗੁਰੂ ਨਾਨਕ ਜੀ ਰਾਜੇ ਕਉ ਉਪਦੇਸ਼ ਕੀਆ ਔਰ ਸਭ ਕਉ ਨਾਮ ਦੀਆ ਤੋ ਏਕ ਸੰਨਿਆਸੀ ਆਯਾ ਔਰ ਬਡੀਆਂ ਬਡੀਆਂ ਜਟਾਂ ਹੈਨ ਸੀਸ ਪਰ ਧਾਰੀਆਂ ਹੈਨ ਹਾਥ ਮੇਂ ਡੰਡਾ ਔਰ ਕਮੰਡਲ ਹੈ ਕਿਨਾਰੇ ਦਾਰ ਧੋਤੀ ਹੈ ਸਰੀਰ ਪਰ ਭਸਮ ਚੜ੍ਹਾਈ ਹੋਈ ਹੈ ਓਹ ਸਾਧ ਸ੍ਰੀ ਗੁਰੂ ਨਾਨਕ ਜੀ ਕਉ ਆਇ ਮਿਲਿਆ ਅਤੇ ਕਹਿਨ ਲਗਾ ਤੁਮ ਕਉਨ ਹੋ ਜੋ ਸਭ ਸੇਵਾ ਪੂਜਾ ਭੁਲਾਇ ਦਿੱਤੀ ਹੈ ਅਤੇ ਸਭ ਲੋਕ ਵਾਹਿਗੁਰੂ ਵਾਹਿਗੁਰੂ ਜਪਤੇ ਹੈਂ ਤੇ ਰਾਮ ਅਰ ਬਿਸ਼ਨ ਅਰ ਮਹਾਂਦੇਉ ਸਭ ਕੀ ਪੂਜਾ ਭੁਲਾਇ ਦਿੱਤੀ ਹੈ ਸਭ ਵਾਹਿਗੁਰੂ ਵਾਹਿਗੁਰੂ ਜਪ ਰਹੇ ਹੈਨ ਜਾਂ ਉਸ ਸਾਧ ਪਾਸੋਂ ਏਹ ਬਾਤ ਸੁਣੀ ਤਾਂ ਕਹਿਆ ਮਰਦਾਨਾ ਰਬਾਬ ਵਜਾਉ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਗੁਰੂ ਨਾਨਕ ਜੀ ਸ਼ਬਦ ਉਚਾਰਿਆ॥ ਰਾਗ ਭੈਰਉ ਮਹਲਾ ੧ ॥ ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ॥ ਰਾਮ ਨਾਮ ਬਿਨ ਮੁਕਤਿ ਨ ਪਾਵਸਿ ਮੁਕਤਿ ਨਾਮ ਗੁਰਮੁਖ ਲਹੈ ॥ ੧ ॥ ਰਾਮ ਨਾਮ ਬਿਨ ਬਿਰਥੇ ਸਭ ਜਨਮਾ॥ ਬਿਖ ਖਾਵੈ ਬਿਖ ਬੋਲੀ ਬੋਲੇ ਬਿਨ ਨਾਵੈ ਨਿਹ ਫਲ ਮਰਿ ਭ੍ਰਮਨਾ॥ ੧ ॥ ਰਹਾਉ ॥ ਪੁਸਤਕ ਪਾਠ ਬਿਆਕਰਣ ਬਖਾਣੈ ਸੰਧਿਆ ਕਰਮ ਤ੍ਰਿਕਾਲ ਕਰੈ॥ ਬਿਨ ਗੁਰ ਸਬਦ ਮੁਕਤਿ ਕਹਾਂ ਪ੍ਰਾਨੀ ਰਾਮ ਨਾਮ ਬਿਨ ਉਰਝ ਮਰੈ॥ ੨ ॥ ਡੰਡ ਕਮੰਡਲ ਸਿਖਾ ਸੂਤ ਧੋਤੀ ਤੀਰਥ ਗਵਨਿ ਅਤਿ ਭ੍ਰਮਨ ਕਰੈ॥ ਰਾਮ ਨਾਮ ਬਿਨ ਸ਼ਾਂਤ ਨ ਆਵੈ

ਜਪ ਹਰਿ ਹਰਿ ਨਾਮ ਸੇ ਪਾਰ ਪਰੈ ॥ ੩ ॥ ਜਟਾ ਮੁਕਟ ਤਨ ਭਸਮ ਲਗਾਈ ਬਸਤ੍ਰ ਛੋਡ ਤਨ ਨਗਨ ਭਇਆ ॥ ਰਾਮ ਨਾਮ ਬਿਨ ਤ੍ਰਿਪਤਿ ਨ ਆਵੈ ਕਿਰਤਕੈ ਬਾਂਧੇ ਭੇਖ ਭਇਆ ॥ ੪ ॥ਜੇਤੇ ਜੀਅ ਜੰਤਜਲਿ ਥਲਿ ਮਹੀਅਲ ਜਤ੍ਰ ਕਤ੍ਰ ਤੂੰ ਸਰਬ ਜੀਆ॥ਗੁਰ ਪ੍ਰਸਾਦਿ ਰਾਖ ਲੇਹੁ ਜਨ ਕਉ ਹਰਿ ਰਸਿ ਨਾਨਕ ਝੋਲ ਪੀਆ॥੫॥ ਜਬ ਸ੍ਰੀ ਗੁਰੂ ਨਾਨਕ ਜੀ ਏਹ ਸ਼ਬਦ ਕਹਿਆ ਤੋ ਸੰਨਿਆਸੀ ਪੈਰੀਂ ਆਇ ਪਇਆ ਅਰ ਬੇਨਤੀ ਕੀਤੀ ਜੀ ਮੈਂ ਤਾਂ ਆਪ ਕਾ ਦਾਸ ਹੋਂ ਜਿਵ ਭਾਵੈ ਤਿਵ ਰਾਖਹੁ ਜੀ ਤਬ ਸ੍ਰੀ ਗੁਰੂ ਨਾਨਕ ਜੀ ਓਸ ਸਾਧ ਕਉ ਉਪਦੇਸ਼ ਦੀਆ ਹੇ ਸੰਤ ਜੀ ਬਿਨਾਂ ਰਾਮ ਨਾਮ ਤੋਂ ਮੁਕਤਿ ਨਾਹੀਂ ਹੋਤੀ ਗੁਰਾਂ ਕਾ ਵਾਕ ਲੈਕਰ ਰਾਮ ਕਾ ਜਾਪ ਕਰਨਾ ਤਬ ਓਸ ਸੰਨਿਆਸੀ ਕਹਿਆ ਹੇ ਦੀਨ ਬੰਧੂ ਜੀ ਮੇਰੇ ਤੋ ਆਪ ਹੀ ਗੁਰੂ ਹੋ ਜੀ ਤਬ ਸ੍ਰੀ ਗੁਰੂ ਜੀ ਓਸ ਪਰ ਖ਼ੁਸ਼ੀ ਕੀਤੀ ਔਰ ਓਹ ਨਿਹਾਲ ਹੂਆ ਤਾਂ ਰਾਜਾ ਪਰ ਕ੍ਰਿਪਾ ਦ੍ਰਿਸ਼ਟ ਕਰੀ ਤਬ ਸ੍ਰੀ ਗੁਰੂ ਜੀ ਓਥੋਂ ਬਿਦਿਆ ਹੋਏ ਤੋ ਓਹ ਲੋਕ ਵਿਰਾਗ ਕਰਨੇ ਲਗੇ ਪਰ ਸ੍ਰੀ ਗੁਰੂ ਜੀ ਮਰਦਾਨੇ ਕਉ ਲੈਕਰ ਓਥੋਂ ਚਲਦੇ ਰਹੇ ਸਭ ਕਾ ਰੋਗ ਦੂਰ ਹੋਇ ਗਇਆ ਸ੍ਰੀ ਗੁਰਾਂ ਦੀ ਕ੍ਰਿਪਾ ਸੇ ॥ ਬੋਲਹੁ ਭਾਈ ਜੀ ਵਾਹਿਗੁਰੂ ॥

## ਆਗੇ ਸਾਖੀ ਸੱਯਦ ਜਲਾਲ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਅੰਤਰਜਾਮੀ ਓਥੋਂ ਅੰਤ੍ਰਧਿਆਨ ਹੋਏ ਤਾਂ ਸੱਯਦ ਜਲਾਲਦੀਨ ਉੱਚਦੇ ਆਇ ਪ੍ਰਗਟੇ ਜਾਂ ਵਡਾ ਵੇਲਾ ਹੋਇਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਇਸ਼ਨਾਨ ਕਰਕੇ ਬਾਣੀ ਕਾ ਪਾਠ ਕਰਨੇ ਲਗੇ ਤਾਂ ਇਕ ਸਿੰਧੀ ਪਾਣੀ ਭਰਨ ਵਾਸਤੇ ਆਯਾ ਹੈ ਤਾਂ ਅੱਗੇ ਗੁਰੂ ਜੀ ਏਹ ਤੁਕ ਪੜ੍ਹਤੇ ਥੇ ॥ ਸ੍ਰੀ ਮੁਖ ਵਾਕ ॥

ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥ਗੁਰ ਈਸਰ ਗੁਰ ਗੋਰਖ ਬਰਮਾ ਗੁਰ ਪਾਰਬਤੀ ਮਾਈ॥ ਜੇ ਹਉ ਜਾਣਾ ਆਖਾਂ ਨਾਹੀਂ ਕਹਿਣਾ ਕਥਨਿ ਨ ਜਾਈ॥ ਗੁਰਾ ਇਕ ਦੇਹ ਬੁਝਾਈ॥ਸਭਨਾ ਜੀਆ ਕਾ ਇਕ ਦਾਤਾ ਸੋ ਮੈ ਵਿਸਰਿ ਨ ਜਾਈ॥ ਪਾਤਾਲਾਂ ਪਾਤਾਲ ਲਖ ਆਗਾਸਾਂ ਆਗਾਸ॥ ਓੜਕਿ ਓੜਕਿ ਭਾਲਿ ਥਕੇ ਵੇਦ ਕਹਿਨ ਇਕਵਾਤ ॥ ਸਹਸ ਅਠਾਹਰ ਕਹਨਿ ਕਤੇਬਾਂ ਅਸਲੂ ਇਕ ਧਾਤ ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸ॥ਨਾਨਕ ਵੱਡਾ ਆਖੀਐ ਆਪੇ ਜਾਣੈ ਆਪ॥

ਸ੍ਰੀ ਗੁਰੂ ਜੀ ਹੋਰ ਭੀ ਬਾਣੀ ਬਹੁਤ ਪੜ੍ਹੀ ਪਰ ਓਹ ਸਿੰਧੀ ਦੁਹਿ ਜਾਗਹ ਪਰ ਅਟਕਿਆ ਇਕ ਗੁਰਮੁਖਾਂ ਤੇ ਔਰ ਏਕ ਪਾਤਾਲਾਂ ਅਕਾਸਾਂ ਤੇ ਸ੍ਰੀ ਗੁਰੂ ਜੀ ਤੇ ਮਰਦਾਨਾ ਦੋਵੇਂ ਨ੍ਹਾਂਵਦੇ ਰਹੇ ਸਿੰਧੀ ਆਪਨੇ ਪੀਰ ਪਾਸ ਗਇਆ ਤਾਂ ਪੀਰ ਆਖਿਆ ਆਉ ਬੱਚਾ ਅੱਜ ਦਿਨ ਕਿਉਂ ਚਾੜ੍ਹਿਓ ਤਾਂ ਸਿੰਧੀ ਆਖਿਆ ਜੀਵੇ ਪੀਰ ਸਲਾਮਤ ਅੱਜ ਇਕ ਮੈਨੂੰ ਬਡੀ ਹੈਰਾਨਗੀ ਲੱਗੀ ਹੈ ਤਾਂ ਪੀਰ ਨੇ ਕਹਿਆ ਬੱਚਾ ਕੇਹੜੀ ਹੈਰਾਨਗੀ ਲੱਗੀ ਹੈ ਤਾਂ ਸਿੰਧੀ ਆਖਿਆ ਜੀ ਪੀਰ ਸਲਾਮਤ ਇਕ ਹਿੰਦੂ ਫ਼ਕੀਰ ਦਰੀਆਓ ਦੇ ਉੱਪਰ ਨ੍ਹਾਂਵਦਾ ਹੈ ਪਰ ਓਸਨੇ ਬੜਾ ਕੁਫ਼ਰ ਦਾ

ਬਕਾਉ ਬਕਿਆ ਹੈ ਤਾਂ ਪੀਰ ਨੇ ਕਹਿਆ ਕੈਸਾ ਬੱਚਾ ਬਕਾਊ ਬਕਿਆ ਹੈਸੁ ਤਾਂ ਸਿੰਧੀ ਨੇ ਕਹਿਆ ਪੀਰ ਜੀ ਤੁਸਾਂ ਕਹਿਆ ਹੈ ਕਿ ਚਉਦਾਂ ਤਬਕ ਅਤੇ ਕੁਰਾਨ ਮਜੀਦ ਵਿੱਚ ਵੀ ਪਾਕ ਪਰਵਰਦਿਗਾਰ ਨੇ ਚਉਦਾਂ ਹੀ ਲਿਖੇ ਹੈਨ ਅਤੇ ਉਸ ਏਡਾ ਤੂਫ਼ਾਨ ਬੋਲਿਆ ਹੈਜੋ ਲਖ ਹੀ ਲੱਖ ਆਖੇ ਹੈਂ ਸੋ ਜਦ ਦੀ ਮੈਂ ਉਸਦੀ ਬਾਣੀ ਸੁਣੀ ਹੈ ਤਦੋਂ ਦੀ ਮੈਨੂੰ ਹੈਰਾਨਗੀ ਲਗ ਰਹੀ ਹੈ ਤਾਂ ਪੀਰ ਨੇ ਕਹਿਆ ਬੱਚਾ ਓਹ ਹਿੰਦੂ ਫ਼ਕੀਰ ਕਿੱਥੇ ਛੱਡਿਓਈ ਤਾਂ ਸਿੰਧੀ ਕਹਿਆ ਪੀਰ ਜੀ ਮੈਂ ਤਾਂ ਦਰਿਆਉ ਉੱਪਰ ਨ੍ਹਾਂਵਦਾ ਛਡ ਆਯਾ ਹਾਂ ਤਾਂ ਪੀਰ ਨੇ ਕਹਿਆ ਬੱਚਾ ਜਾਹ ਉਸਨੂੰ ਸੱਦ ਕੇ ਲੈ ਆਉ ਤਾਂ ਓਹ ਸਿੰਧੀ ਸੱਦਣੇ ਚਲਿਆ ਤਾਂ ਸ੍ਰੀ ਗੁਰੂ ਨਾਨਕ ਜੀਅੱਗੇ ਰਸਤੇ ਵਿੱਚ ਆਉਂਦੇ ਮਿਲ ਪਏ ਤਾਂ ਸਿੰਧੀ ਕਹਿਆ ਚਲੋ ਦਰਵੇਸ਼ ਜੀ ਤੁਸਾਨੂੰ ਮੇਰਾ ਪੀਰ ਯਾਦ ਕਰਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਚਲ ਦਰਵੇਸ਼ ਅਸੀ ਤੈਂਡੇ ਪੀਰ ਦੀ ਮੁਲਾਕਾਤ ਕੌ ਜਾਤੇ ਆਹੇ ਤਾਂ ਓਹ ਸਿੰਧੀ ਦੋਹਾਂ ਨੂੰ ਨਾਲ ਲੈ ਗਿਆ ਤਾਂ ਅੱਗੇ ਪੀਰ ਦੇਖ ਰਹਿਆ ਸੀ ਤੌਇਤਨੇ ਮੇਂ ਸ੍ਰੀ ਗੁਰੂ ਨਾਨਕ ਜੀ ਜਾਇ ਮੁਲਾਕਾਤ ਕਰੀ ਤਾਂ ਅੱਗੋਂ ਪੀਰ ਪੁੱਛਿਆ ॥ ਉਤੇ ਬੰਦੇ ਪਹੀਅੜੇ ਇਤੇ ਅਚਾਇਨ ॥ ਤਾਂ ਅੱਗੋਂ ਜਵਾਬ ਸ੍ਰੀ ਗੁਰੂ ਨਾਨਕ ਜੀ ਕਹਿਆ ॥ ਗੱਲ ਅਪਾਰ ਸੰਦੀਆਂ ਜੋ ਮੰਗੇ ਸੋ ਦੇਨ ॥ ਤਾਂ ਪੀਰ ਸਈਅਦ ਜਲਾਲ ਅੱਗੋਂ ਉਠਕਰ ਦਸਤ ਬੋਸੀ ਕੀਤੀ ਅਤੇ ਮੂੰਹਿ ਤੇ ਬਚਨਕੀਤਾ ॥ ਯਾਰ ਸਲਾਮਾਲੇਕ ਬਰਾ ਖ਼ੁਦਾਈ ਸੱਚ ਕਹੁ ॥ ਦਰਗਹਿ ਕੀ ਵਸੇਖ ਆਖ ਸੁਣਾਈ ਸੱਚ ਮੂੰ ॥ ਤਾਂ ਗੁਰੂ ਨਾਨਕ ਜੀ ਕਹਿਆ ॥ ਪੀਰ ਸੁਣਾਊ ਸੱਚ ਅਗੇ ਦਰਗਹਿ ਸੋਹਿਨ ॥ ਝੂਠੀਆਂ ਸੱਚੀਆਂ ਨਾਹਿੰ ਠਾਉ ਫੇਰ ਚਉਰਾਸੀਹ ਹੁੱਟੀਆਂ ॥ ਤਾਂ ਫੇਰ ਸਿੰਧੀ ਆਖਿਆ ਪੀਰ ਸਲਾਮਤ ਜੀ ਮੇਰੀ ਗੱਲ ਈਵੇਂ ਹੀ ਰਹੀ ਅਤੇ ਤੁਸੀ ਤਾਂ ਆਪਸ ਵਿਚ ਹੀ ਪਰਚ ਗਏ ਤਾਂ ਪੀਰ ਆਖਿਆ ਕਹੁ ਬੱਚਾ ਤੂੰ ਕੇ ਆਖਦਾ ਹੈਂ ਤਾਂ ਸਿੰਧੀ ਆਖਿਆ ਹੇ ਪੀਰ ਸਲਾਮਤ ਤੁਸਾਂ ਵੀ ਚਉਦਾਂ ਹੀ ਆਖੇ ਹੈਨ ਅਤੇ ਕੁਰਾਨ ਵਿੱਚ ਵੀ ਚਉਦਾਂ ਹੀ ਲਿਖੇ ਹੈਨ ਅਤੇ ਪੈਕੰਬਰਾਂ ਵੀ ਚਉਦਾਂ ਹੀ ਆਖੇ ਹੈਨ ਔਰ ਇਸ ਦਰਵੇਸ਼ ਨੇ ਲੱਖਾਂ ਕਹੇ ਹੈਨ ਸੋ ਮੈਂ ਆਖਦਾਹਾਂ ਏਹ ਖ਼ਿਲਾਫ਼ ਬੋਲਦਾ ਹੈ ਕਿ ਤੁਸੀ ਖ਼ਿਲਾਫ਼ ਬੋਲਦੇ ਹੋ ਤਾਂ ਪੀਰ ਨੇ ਕਹਿਆ ਸੁਣ ਬੱਚਾ ਝੂਠਾ ਕੋਈ ਭੀ ਨਹੀਂ ਜਿਸਨੋਂ ਚਉਦਾਂ ਦੀ ਨਜ਼ਰ ਖੁੱਲੀ ਹੈ ਓਹ ਚਉਦਾਂ ਆਖਦੇ ਹੈਂ ਅਤੇ ਬੱਚਾ ਜਿਨਾਂ ਦੀ ਲੱਖਾਂ ਦੀ ਨਜ਼ਰ ਖੁੱਲੀ ਹੈ ਓਹ ਲੱਖਾਂ ਹੀ ਦਸਦੇ ਹੈਨ ਤਾਂ ਪੀਰ ਸਈਅਦ ਜਲਾਲ ਨੇ ਆਖਿਆ ਕਹੁ ਨਾਨਕ ਦਰਵੇਸ਼ ਲੱਖਾਂ ਦੇ ਅੱਗੇ ਕਿਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣ ਪੀਰ ਜੀ ਲੱਖਾਂ ਦੇ ਅੱਗੇ ਬਿਅੰਤ ਹੈ ਅਤੇ ਇਸਤੋਂ ਅੱਗੇ ਮੈਂ ਕੀ ਜਾਣਾਂ ਤਾਂ ਪੀਰ ਕਹਿਆ ਬੱਚਾ ਲੱਖਾਂ ਥੀਂ ਅੱਗੇ ਇਸਨੋਂ ਵੀ ਖ਼ਬਰ ਨਾਂਹੀਂ ਜਿੱਥੋਂ ਤੀਕਰ ਇਸਦੀ ਨਜ਼ਰ ਖੁੱਲ੍ਹੀ ਹੈ ਸੋ ਇਸ ਆਖਿਆ ਹੈ ਤਾਂ ਫੇਰ ਸਿੰਧੀ ਆਖਿਆ ਜੀ ਦੂਸਰੀ ਗੱਲ ਕੀਕਰ ਹੈ ਜੋ ਇਸਨੇਂ ਕਹਿਆ ਹੈ ਗੁਰਮੁਖ ਸੋ ਕਉਣ ਹੈਨ ਤਾਂ ਪੀਰ ਜਲਾਲਦੀਨ ਪੁਛਿਆ ਕਹੁ ਨਾਨਕ ਦਰਵੇਸ਼ ਜੋ ਗੁਰਮੁਖ ਕਿਸਨੂੰ ਆਖਦੇ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਪੀਰ ਜੀ ਮੈਂ ਕੇ ਜਾਣਾਂ ਤਾਂ

ਪੀਰ ਨੇ ਆਖਿਆ ਨਾਨਕ ਦਰਵੇਸ਼ ਹੁਣ ਲੇਟ ਨਾਹੀਂ ਤਾਂ ਗੁਰੂ ਨਾਨਕ ਜੀ ਕਹਿਆ ਪੀਰ ਜੀ ਮੈਂ ਤਾਂ ਸਗੋਂ ਤੁਸਾਂ ਥੀਂ ਪੁੱਛਣ ਆਯਾ ਹਾਂ ਤਾਂ ਪੀਰ ਕਹਿਆ ਸੁਣੋ ਨਾਨਕ ਜੀ ਜੇਕਰ ਸਾਡੇ ਮੰਡਲ ਦੀ ਗੱਲ ਹੋਵੇ ਤਾਂ ਨਿਕੇ ਨੀਂਗਰ ਭੀ ਦੱਸ ਦੇਵਨ ਪਰ ਜੋ ਤੁਸਾਡੇ ਮੰਡਲ ਦੀ ਗੱਲ ਹੈ ਸੋ ਤੂੰ ਹੀ ਜਾਣੇਂ ਤਾਂ ਸ੍ਰੀ ਗੁਰੂ ਨਾਨਕ ਜੀ ਏਹ ਕਹਿਆ ਜੋ ਪੀਰ ਜੀ ਹੱਥੋਂ ਮੈਂ ਭੀ ਆਪਦੇ ਪਾਸ ਆਇਆ ਈ ਪੁੱਛਣ ਹਾਂ ਤਾਂ ਸੱਯਦ ਜਲਾਲ ਨੇ ਸਭਨਾਂ ਸਿੱਧੀਆਂ ਨੂੰ ਬੁਲਾਯਾ ਤੇ ਕਹਿਓਸ ਭਾਈ ਏਹ ਦਰਵੇਸ਼ ਅਸਾਡੇ ਤਕੀਏ ਉੱਪਰ ਆਇ ਬੈਠੇ ਹੈਂ ਅਸੀ ਇਨਾਂ ਨੋਂ ਬੈਠਾਇ ਜਾਂਦੇ ਹਾਂ ਅਤੇ ਤੁਸਾਂ ਅਸਾਡੇ ਆਉਂਦਿਆਂ ਤੀਕਰ ਬਿਹਜ ਕਰ ਜਾਨਣਾ ਅਤੇ ਮੇਰੇ ਆਉਂਦਿਆ ਤੋੜੀ ਇਨਾਂ ਦਾ ਹੁਕਮ ਬਜਾਇ ਲਿਆਉਣਾ ਕਿਸੇ ਬਾਤ ਥੀਂ ਉਜ਼ਰ ਨਹੀਂ ਕਰਨਾ ਤਾਂ ਪੀਰ ਕਹਯਾ ਹੇ ਨਾਨਕ ਜੀ ਤੁਸੀ ਸਾਨੂੰ ਕੋਈ ਗੁਰਮੁਖਾਂ ਦੀ ਗੱਲ ਦੱਸੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਪੀਰ ਜੀ ਤੁਸਾਂਨੂੰ ਆਪ ਹੀ ਮਾਲੂਮ ਹੋ ਜਾਵੇਗਾ ਤਾਂ ਫੇਰ ਪੀਰ ਨੇ ਕਹਿਆ ਹੇ ਨਾਨਕ ਦਰਵੇਸ਼ ਜੀ ਤੁਸਾਂ ਅਸਾਡੇ ਆਉਂਦਿਆਂ ਤੀਕਰ ਏਥੋਂ ਜਾਣਾ ਨਾਹੀਂ ਤਾਂ ਸ੍ਰੀ ਗੁਰੂ ਜੀ ਆਖਿਆ ਪੀਰ ਜੀ ਤੁਸੀ ਕੇਹੜੇ ਪਾਸੇ ਜਾਂਦੇ ਹੋ ਤਾਂ ਪੀਰ ਨੇ ਕਹਿਆ ਅਸੀ ਗੁਰਮੁਖਾਂ ਦਾ ਜਵਾਬ ਲੈਣੇ ਵਾਸਤੇ ਜਾਂਦੇ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਪੀਰ ਜੀ ਕਿਸ ਜਗਾ ਜਾਵੋਗੇ ਤਾਂ ਪੀਰ ਨੇ ਕਹਿਆ ਨਾਨਕ ਜੀ ਅਸੀ ਮੱਕੇ ਜਾਵਾਂਗੇ ਤਾਂ ਗੁਰਮੁਖਾਂ ਦਾ ਜਵਾਬ ਲਿਆਵਾਂਗੇ ਤਾਂ ਗੁਰੂ ਨਾਨਕ ਜੀ ਕਹਿਆ ਪੀਰ ਜੀ ਤੁਸਾਂ ਸਮੁੰਦਰ ਦੇ ਰਾਹ ਜਾਣਾ ਤਾਂ ਪੀਰ ਇੱਕ ਕਬਾ ਗਲ ਪਾਯਾ ਅਤੇ ਕੁਲਾਹ ਸਿਰ ਤੇ ਰੱਖਿਆ ਅਤੇ ਹੱਥ ਵਿੱਚ ਆਸਾ ਪਕੜਿਆ ਇੱਕ ਅਸਤਾਵਾ ਲਿਆ ਪੈਰੀਂ ਕਉਸਾਂ ਪਾਈਆਂ ਅਤੇ ਮੁਸੱਲਾ ਕੱਛ ਵਿੱਚ ਮਾਰ ਲਿਆ ਬੋਲੋ ਭਾਈ ਜੀ ਵਾਹਿ ਗੁਰੂ ॥

## ਆਗੇ ਸਾਖੀ ਗੁਰਮੁਖਾਂ ਨਾਲ ਹੋਈ

ਤਾਂ ਭਾਈ ਬਾਲੇ ਪੁੱਛਿਆ ਸ੍ਰੀ ਗੁਰੂ ਜੀ ਮੱਕਾ ਓਹ ਹੈ ਜਿਥੇ ਮਰਦਾਨਾ ਗਿਆ ਸੀ ਕਿ ਕੋਈ ਹੋਰ ਮੱਕਾ ਹੈ ਤਾਂ ਫੇਰ ਗੁਰੂ ਨਾਨਕ ਜੀ ਬੋਲੇ ਭਾਈ ਓਹੀ ਹੈ ਤਾਂ ਮੈਂ ਪੁੱਛਿਆ ਗੁਰੂ ਜੀ ਓਥੋਂ ਕਿਸ ਪਾਸੋਂ ਪੁੱਛਕੇ ਆਵੇਗਾ ਤਾਂ ਸ੍ਰੀ ਬਾਬਾ ਜੀ ਕਹਿਣ ਲਗੇ ਹੇ ਬਾਲਾ ਏਹ ਫ਼ਕੀਰ ਬੰਦਗੀ ਦਾ ਪੂਰਾ ਹੈ ਪਰ ਇਸਦਾ ਪੀਰ ਕੱਚਾ ਹੈਸੁ ਇਤਨੇ ਚਿਰ ਨੂੰ ਸੱਯਦ ਜਲਾਲ ਜਹਾਜ਼ ਉੱਪਰ ਜਾਇ ਚੜ੍ਹਿਆ ਤਾਂ ਜਹਾਜ਼ ਤੁਰਿਆ ਜਾਂਦਾ ਹੈ ਤਾਂ ਸਯੱਦ ਜਲਾਲ ਦੇਖੇ ਤਾਂ ਇੱਕ ਪਹਾੜ ਨਜ਼ਰੀ ਆਯਾ ਹੈ ਤਾਂ ਸੱਯਦ ਜਲਾਲ ਨੇ ਆਖਿਆ ਹੇ ਖ਼ੁਦਾਇ ਜੀ ਜੇਕਰ ਇਸ ਪਹਾੜ ਨਾਲ ਜਹਾਜ਼ ਜਾਇ ਲਗੇ ਤਾਂ ਏਸ ਪਹਾੜ ਦੀ ਵੀ ਸੈਲ ਕਰ ਲਈਏ ਕੁਦਰਤ ਖ਼ੁਦਾਇ ਦੀ ਨਾਲ ਐਸਾ ਝੱਖੜ ਵਗਿਆ ਜੋ ਜਹਾਜ਼ ਓਸੇ ਪਹਾੜ ਨਾਲ ਜਾਇ ਲੱਗਾ ਤਾਂ ਜਹਾਜ਼ ਵਿੱਚੋਂ ਹੋਕਾ ਮਿਲਿਆ ਭਾਈ ਜਹਾਜ਼ ਵਿੱਚੋਂ ਜਿਨ ਉਤਰਨਾ ਹੈ ਸੋ ਉਤਰ ਪਵੇ ਤਾਂ ਪੀਰ ਉਸੇ ਵਕਤ ਉਤਰ ਗਿਆ ਤਾਂ ਉਸ ਪਹਾੜ ਉੱਪਰ ਚੜ੍ਹ ਗਿਆ ਜਾਂ ਉੱਪਰ ਜਾਇਕਰ ਦੇਖੇ ਤੇ ਬੜੀ ਸੁੰਦਰ ਜਗਹ ਬਣੀ ਹੈ ਤੇ ਮਸਨਦ ਵਿਛੀ ਹੈ ਔਰ ਸੁੰਦਰ ਸੇਜਾ ਹੈਨ ਸਭ ਸਮਿੱਗ੍ਰੀ ਹਾਜ਼ਰ ਹੈ ਤੇ ਓਥੇ

ਰਹਿਣਵਾਲਾ ਕੋਈ ਨਾਹੀਂ ਤਾਂ ਪੀਰ ਨੇ ਮਨ ਵਿੱਚ ਕਹਿਆ ਭਾਈ ਏਹ ਪਦਾਰਥ ਸੁੰਵੇ ਤਾਂ ਨਹੀਂ ਹੋਣੇ ਕੋਈ ਤਾਂ ਆਵੇਗਾਈਨਾ ਤਾਂ ਸਯੱਦ ਜਲਾਲ ਓਥੋਂ ਉਤਰ ਕੇ ਸਮੁੰਦਰ ਦੀ ਸੈਲ ਕਰਨ ਲਗਾ ਜਾਂ ਦੇਖਦਾ ਸੀ ਤਾਂ ਕਿਆ ਦੇਖੇ ਜੋ ਸਮੁੰਦਰ ਦੇ ਉੱਪਰ ਵਰਖਾ ਲਗੀ ਹੋਵਨ ਤਾਂ ਸੱਯਦ ਜਲਾਲ ਦੇਖਕਰ ਕਹਿਨ ਲੱਗਾ ਐ ਖ਼ੁਦਾਵੰਦਾ ਜਿੱਥੇ ਲੋੜ ਹੈ ਓਥੇ ਨਹੀਂ ਵਰਸਦਾ ਜਿੱਥੇ ਲੋੜ ਨਹੀਂ ਓਥੇ ਵਰਸਦਾ ਹੈ ਪੀਰ ਦੇ ਇਤਨੇ ਕਹਿਣੇ ਨਾਲ ਓਹ ਵਰਖਾ ਰਹਿ ਗਈ ਤਾਂ ਫੇਰ ਸੱਯਦ ਜਲਾਲ ਉਸ ਪਹਾੜ ਦੇ ਉਪਰ ਚੜ੍ਹ ਗਿਆ ਜਾਂ ਦੇਖੇ ਤਾਂ ਬੜੇ ਅੱਛੇ ਸੁੰਦਰ ਸਰੂਪ ਸੰਤਾਂ ਕੇ ਰੂਪ ਆਪੋ ਆਪਣੇ ਆਸਣਾਂ ਉੱਪਰ ਬੈਠੇ ਹੈਨ ਪ੍ਰਮੇਸ਼ਰ ਦੀ ਬੰਦਗੀ ਕਰ ਰਹੇ ਹੈਨ ਤਾਂ ਪੀਰ ਜਲਾਲ ਵੀ ਇੱਕ ਦੇ ਪਾਸ ਬਹਿ ਗਿਆ ਜਾਂ ਰਾਤ ਪਹਿਰ ਗਈ ਤਾਂ ਉਨਾ ਸੰਤਾਂ ਨੂੰ ਨਿਰੰਕਾਰ ਦੀ ਦਰਗਾਹ ਸੇ ਇੱਛਾ ਅਨੁਸਾਰ ਭੋਜਨ ਉਤਰੇ ਤਾਂ ਜਿਸਦੇ ਪਾਸ ਸੱਯਦ ਜਲਾਲ ਬੈਠਾ ਸੀ ਉਸਨੇ ਆਪਣੇ ਗੁਰਦੇਵ ਪਾਸ ਜਾਇਕਰ ਮੱਥਾ ਟੇਕਿਆ ਤਾਂ ਉਸ ਪੁੱਛਿਆ ਕਿਉਂ ਰੇ ਭਾਈ ਭੋਜਨ ਉਤਰਿਆ ਹੈ ਤਾਂ ਉਸਨੇ ਕਹਿਆ ਜੀ ਉਤਰਿਆ ਹੈ ਤਾਂ ਫੇਰ ਗੁਰੂ ਨੇ ਕਹਿਆ ਅਰੇ ਪਰਚੇ ਹੋ ਤਾਂ ਉਸਨੇ ਕਹਿਆ ਜੀ ਪਰਚੇ ਨਾਹੀਂ ਤਾਂ ਗੁਰਦੇਵ ਨੇ ਪੁੱਛਿਆ ਰੇ ਪਰਚੇ ਕਿਉਂ ਨਾਹੀਂ ਤਾਂ ਉਸਨੇ ਕਹਿਆ ਜੀ ਇੱਕ ਕਿਸੇ ਧਰਤੀ ਦਾ ਦਰਵੇਸ਼ ਹੈ ਉਸਨੂੰ ਭੋਜਨ ਨਹੀਂ ਉਤਰਿਆ ਤਾਂ ਗੁਰਦੇਵ ਨੇ ਕਹਿਆ ਭਾਈ ਉਸਨੇ ਪਰਮੇਸ਼ਰ ਦਾ ਭਾਣਾ ਨਹੀਂ ਮੰਨਿਆ ਕਿਉਂ ਜੋ ਅਹਾਰ ਕਿਸਦਾ ਅਤੇ ਓਹ ਕਿਸਦਾ ਤਾਂ ਉਸ ਆਖਿਆ ਜੀ ਅਹਾਰ ਭੀ ਉਸਦਾ ਤੇ ਓਹ ਵੀ ਉਸਦਾ ਤਾਂ ਗੁਰਦੇਵ ਨੇ ਆਖਿਆ ਭਾਈ ਤੂੰ [ਚਿਕਾਰਾ] ਕਉਣ ਹੈਂ ਜੋ ਹਰਫ਼ ਦਰਮਿਆਨ ਲੈਆਵੇਂ ਤਾਂ ਫੇਰ ਏਹ ਆਪਨੇ ਆਸਨ ਉਪਰ ਆਇਕਰ ਭੋਜਨ ਖਾਇਕਰ ਬੈਠ ਗਿਆ ਪਰ ਦੇਣ ਤੋਂ ਸੰਗਦਾ ਰਹਿਆ ਤਾਂ ਸੱਯਦ ਜਲਾਲ ਚੁਪ ਕਰਕੇ ਬੈਠ ਰਹਿਆ ਅਤੇ ਆਖਿਓਸ ਕਿ ਵਾਹ ਤੇਰੀ ਕੁਦਰਤ ਇਤਨੇ ਮੇਂ ਓਹ ਚਲੇ ਗਏ ਆਉਂਦੇ ਦੇਖੇ ਅਤੇ ਜਾਂਦੇ ਨਾ ਦੇਖੇ ਜਾਂ ਅਗਲੀ ਪ੍ਰਭਾਤ ਹੋਈ ਤਾਂ ਸੱਯਦ ਜਲਾਲ ਦੀਆਂ ਪਲਕਾਂ ਲੱਗ ਗਈਆਂ ਤਾਂ ਓਹ ਮਹਾਪੁਰਖ ਜਾਂਦੇ ਨਜ਼ਰੀ ਨਾ ਆਏ ਤਾਂ ਸੱਯਦ ਜਲਾਲ ਨੇ ਕਹਿਆ ਹੇ ਖ਼ੁਦਾਇਵੰਦਾ ਤੇਰੀ ਕੁਦਰਤ ਏਹ ਕਹਿਕਰ ਫੇਰ ਸਮੁੰਦਰ ਦੇ ਕਿਨਾਰੇ ਪਰ ਆਇ ਬੈਠਾ ਜਾਂ ਦੇਖੇ ਤਾਂ ਕਿਆ ਦੇਖੇ ਜੋ ਇੱਕ ਜਹਾਜ਼ ਡੁੱਬਦਾ ਹੈ ਅਤੇ ਤੰਦੂਆ ਖਿੱਚੀ ਜਾਂਦਾ ਹੈ ਤਾਂ ਏਹ ਪੀਰ ਦੇ ਚਿੱਤ ਵਿੱਚ ਆਈ ਤੇ ਕਹਿਓਸ ਯਾ ਖ਼ੁਦਾਵੰਦਾ ਕੋਈ ਮਾਇ ਬਾਪ ਛੱਡ ਆਯਾ ਹੈ ਕੋਈ ਪੁੱਤ੍ਰ ਧੀਆਂ ਛੱਡ ਆਯਾ ਹੈ ਕਿਸੇ ਕਰਜ਼ਾ ਕਢਾਇਕਰ ਮਾਲ ਲੱਦਿਆ ਹੈ ਹੇ ਖ਼ੁਦਾ ਤੇਰਾ ਕੀ ਸੌਰੇਗਾ ਜਾਂ ਏਹ ਗੱਲ ਪੀਰ ਨੇ ਆਖੀ ਤਾਂ ਜਹਾਜ਼ ਡੁੱਬਣ ਥੀਂ ਰਹਿ ਗਯਾ ਤਾਂ ਫੇਰ ਸੱਯਦ ਜਲਾਲ ਨੇ ਆਖਿਆ ਭਾਈ ਸਵੇਰੇ ਚਲੀਏ ਜੋ ਆਉਂਦੇ ਤਾਂ ਦੇਖੀਏ ਜਾਂ ਫੇਰ ਪਹਾੜ ਦੇ ਉੱਪਰ ਚੜ੍ਹਿਆ ਤਾਂ ਦੇਖੇ ਤਾਂ ਸੱਭੇ ਆਪੋ ਆਪਣੀ ਜਗਹ ਬੈਠੇ ਹੈਨ ਤਾਂ ਫੇਰ ਉਸੇ ਪਾਸ ਜਾਇ ਬੈਠਾ ਜਾਂ ਫੇਰ ਓਹ ਵੇਲਾ ਅਹਾਰ ਉਤਰਨ ਕਾ ਹੂਆ ਤਾਂ ਉਸਨੂੰ ਅਹਾਰ ਨਹੀਂ ਉਤਰਿਆ ਤਾਂ ਓਹ ਸਾਧ ਵਿਸਮਾਦ ਹੋਯਾ ਅਤੇ ਫੇਰ ਆਪਨੇ ਗੁਰਦੇਵ ਜੀ ਪਾਸ ਜਾਕੇ ਮੱਥਾ ਟੇਕਿਆ ਤਾਂ

ਗੁਰਦੇਵ ਨੇ ਓਸਨੂੰ ਪੁੱਛਿਆ ਕਿਓਂ ਰੇ ਅਹਾਰ ਉਤਰਿਆ ਹੈ ਤਾਂ ਓਸਨੇ ਕਹਜ਼ਾ ਜੀ ਉਤਰਿਆ ਹੈ ਤਾਂ ਗੁਰਦੇਵ ਨੇ ਕਹਿਆ ਭਾਈ ਪਰਚੇ ਹੋ ਤਾਂ ਓਸਨੇ ਕਹਿਆ ਜੀ ਨਾਹੀਂ ਪਰਚੇ ਤਾਂ ਗੁਰਦੇਵ ਨੇ ਕਹਿਆ ਕਿਉਂ ਭਾਈ ਤਾਂ ਫੇਰ ਓਸ ਸਾਧ ਨੇ ਕਹਿਆ ਜੀ ਜੋ ਕੱਲ ਵਾਲਾ ਦਰਵੇਸ਼ ਅੱਜ ਵੀ ਭੁੱਖਾ ਹੈ ਤਾਂ ਓਸ ਮਹਾਂਪੁਰਖ ਨੇ ਕਹਿਆ ਭਾਈ ਓਸ ਦਰਵੇਸ਼ ਕੋ ਬੁਲਾਵੋ ਦੇਖੀਏ ਜੋ ਕਿਆ ਤਕਸੀਰ ਓਸ ਕੀਤੀ ਹੈ ਜੋ ਅਹਾਰ ਨਹੀਂ ਹੱਥ ਲਗਾ ਓਹ ਸਾਧ ਆਨਕੇ ਸੱਈਯਦ ਜਲਾਲ ਕੋ ਬੁਲਾਇ ਕਰ ਲੈ ਗਿਆ ਅਤੇ ਗੁਰਦੇਵ ਦੇ ਸਨਮੁਖ ਜਾਇ ਖਲੋਤਾ ਤਾਂ ਮਹਾਂਪੁਰਖਾਂ ਨੇ ਓਸਨੂੰ ਪੁੱਛਿਆ ਭਾਈ ਤੂੰ ਕਿੱਥੋਂ ਆਯਾ ਹੈਂ ਅਤੇ ਕਿਥਾਊਂ ਜਾਣਾ ਹੈ ਤਾਂ ਸੱਈਯਦ ਜਲਾਲ ਨੇ ਕਹਜ਼ਾ ਜੀ ਮੈਂ ਉੱਚ ਥੀਂ ਆਯਾ ਹਾਂ ਅਤੇ ਮੱਕੇ ਵਿੱਚ ਚਲਿਆ ਹਾਂ ਤਾਂ ਫੇਰ ਮਹਾਂਪੁਰਖਾਂ ਕਹਿਆ ਹੇ ਦਰਵੇਸ਼ ਓਥੇ ਕਿਸਵਾਸਤੇ ਚਲਿਆ ਹੈਂ ਤਾਂ ਸੱਯਦ ਜਲਾਲ ਨੇ ਕਹਿਆ ਜੀ ਮੈਂ ਗੁਰਮੁਖਾਂ ਦੇ ਲੱਛਨ ਪੁੱਛਨ ਚੱਲਿਆ ਹਾਂ ਅਤੇ ਨਾਲੇ ਦੇਖਣ ਚੱਲਿਆ ਹਾਂ ਗੁਰਮੁਖ ਕਿਸਤਰਾਂ ਹੁੰਦੇ ਹੈਨ ਤਾਂ ਫੇਰ ਗੁਰਦੇਵ ਨੇ ਪੁੱਛਿਆ ਭਾਈ ਤੇਰੀ ਉਮਰਾ ਕਿਤਨੀ ਹੈ ਤਾਂ ਓਸਨੇ ਕਹਿਆ ਜੀ ਮੈਨੂੰ ਤਾਂ ਮਾਲੂਮ ਨਾਹੀਂ ਤਾਂ ਫੇਰ ਗੁਰਦੇਵ ਨੇ ਕਹਿਆ ਭਾਈ ਤੂੰ ਆਪਨੀ ਉਮਰਾਂ ਵਿੱਚ ਸਵਾ ਇਨਾਂ ਦੋਹਾਂ ਦਿਨਾਂ ਦੇ ਅੱਗੇ ਵੀ ਕਦੀ ਭੁੱਖਾ ਰਹਿਆ ਹੈਂ ਤਾਂ ਸੱਈਯਦ ਜਲਾਲ ਨੇ ਆਖਿਆ ਹੇ ਸੰਤ ਜੀ ਮੈਂ ਕਦੀ ਭੁੱਖਾ ਨਹੀਂ ਰਹਿਆ ਤਾਂ ਗੁਰਦੇਵ ਨੇ ਕਹਿਆ ਹੇ ਦਰਵੇਸ਼ ਤੂੰ ਆਪਨੀ ਤਕਸੀਰ ਜ਼ਾਹਰ ਕਰ ਕਿਉਂ ਜੋ ਨਿਰੰਕਾਰ ਤਾਂ ਕਦੀ ਨਹੀਂ ਤਕਸੀਰ ਕੀਤੀ ਪਰ ਤੂੰ ਅੱਛੀ ਤਰਾਂ ਦੇਖ ਤਾਂ ਸੱਈਯਦ ਜਲਾਲ ਨੇ ਆਖਿਆ ਜੀ ਮੈਂ ਏਨਾਂ ਦੋਹਾਂ ਦਿਨਾਂ ਵਿੱਚ ਸਮੁੰਦ੍ਰ ਦੀਆਂ ਲਹਿਰਾਂ ਦੇਖਦਾ ਰਹਿਆ ਹਾਂ ਇਕ ਦਿਨ ਤਾਂ ਸਮੁੰਦ੍ਰ ਵਿੱਚ ਬਾਰਸ਼ ਹੁੰਦੀ ਸੀ ਤੇ ਮੈਂ ਆਖਿਆ ਹੇ ਖ਼ੁਦਾਇ ਤੂੰ ਇਹ ਕਿਆ ਕਰਦਾ ਹੈਂ ਜਿੱਥੇ ਲੋੜ ਹੈ ਓਥੇ ਮੀਂਹ ਨਹੀਂ ਪਾਂਵਦਾ ਅਤੇ ਜਿੱਥੇ ਨਹੀਂ ਲੋੜ ਓਥੇ ਮੀਂਹ ਪਾਂਵਦਾ ਹੈਂ ਜਾਂ ਮੈਂ ਏਹ ਆਖਿਆ ਤਾਂ ਮੀਂਹ ਪੈਣੇ ਥੀਂ ਬੰਦ ਹੋਇ ਗਿਆ ਅਤੇ ਮਹਾਂਪੁਰਖ ਜੀ ਅਗਲੇ ਦਿਨ ਜਦ ਮੈਂ ਦੇਖਿਆ ਤਾਂ ਇਕ ਜਹਾਜ਼ ਡੁੱਬਦਾ ਨਜ਼ਰੀ ਆਯਾ ਤਾਂ ਮੈਂ ਆਖਿਆ ਐ ਖ਼ੁਦਾਵੰਦਾ ਕੋਈ ਮਾਂ ਬਾਪ ਛੱਡ ਆਯਾ ਹੈ ਅਤੇ ਕੋਈ ਆਪਨੀ ਔਰਤੇਂ ਧੀਆਂ ਪੁੱਤ੍ਰ ਛੋਡ ਕਰ ਆਯਾ ਹੈ ਅਤੇ ਕੋਈ ਕਰਜ਼ਾ ਕਢਵਾਇ ਕਰ ਬਿਪਾਰ ਕਰਨੇ ਆਯਾ ਹੈ ਜੇਕਰ ਜਹਾਜ਼ ਡੁੱਬ ਗਿਆ ਤਾਂ ਤੇਰਾ ਕਿਆ ਸੌਰ ਜਾਵੇਗਾ ਜਾਂ ਮੈਂ ਏਹ ਆਖਿਆ ਤਾਂ ਜਹਾਜ਼ ਡੁੱਬਣੇ ਥੀਂ ਰਹਿ ਗਿਆ ਜਾਂ ਸੱਈਯਦ ਜਲਾਲ ਨੇ ਏਹ ਬਾਤ ਸੁਣਾਈ ਤਾਂ ਓਸ ਗੁਰਦੇਵ ਨੇ ਕਹਿਆ ਭਾਈ ਇਸ ਮਨਮੁਖ ਨੂੰ ਏਥੋਂ ਕੱਢ ਦੇਓ ਕਿਉਂ ਕਿ ਐਸੇ ਝੂਠੇ ਕਾ ਦਰਸ਼ਨ ਨਹੀਂ ਕਰਨਾ ਚਾਹੀਦਾ ਇਹ ਅਸਾਡੇ ਮੰਡਲ ਦੀ ਲਾਇਕ ਨਹੀਂ ਤਾਂ ਸੱਈਯਦ ਜਲਾਲ ਨੇ ਆਖਿਆ ਜੀ ਮੈਂ ਤਾਂ ਕੋਈ ਗੁਨਾਹ ਨਹੀਂ ਕੀਤਾ ਅਤੇ ਮੇਰੇ ਵਿੱਚ ਕੇਹੜੀ ਗੁਸਤਾਖ਼ੀ ਹੈ ਤਾਂ ਗੁਰਦੇਵ ਨੇ ਕਹਿਆ ਸੁਣ ਭਾਈ ਜੋ ਓਸ ਪਰਵਰਦਿਗਾਰ ਦਾ ਭਾਣਾ ਹੈ ਸੋ ਓਸ ਕਰਨਾ ਹੈ ਅਤੇ ਤੂੰ ਓਸਦੇ ਭਾਣੇ ਨੂੰ ਮੇਟਿਆ ਹੈ ਤਾਂਤੇ ਤੂੰ ਬੇਮੁਖ ਹੈਂ ਕਿਉਂ ਜੋ ਤੂੰ ਹੁਣ ਜਾਣਦਾ ਹੋਵੇਂਗਾ ਕਿ ਜੋ ਮੈਂ ਆਖਿਆ ਹੈ ਸੋ

ਖ਼ੁਦਾਇ ਕਰਦਾ ਹੈ ਹੁਣ ਮੈਂ ਬੜਾ ਪੀਰ ਹੋਇ ਗਿਆ ਹਾਂ ਨਹੀਂ ਭਾਈ ਖ਼ੁਦਾਇ ਦਾ ਹੁਕਮ ਗੁਰਮੁਖ ਨਹੀਂ ਫੇਰਦੇ ਤਾਂ ਸੱਈਯਦ ਜਲਾਲ ਨੇ ਆਖਿਆ ਜੀ ਗੁਰਮੁਖ ਕਉਣ ਹੈਨ ਤੇ ਮਨਮੁਖ ਕਉਣ ਹੈਂ ਤਾਂ ਗੁਰਦੇਵ ਨੇ ਆਖਿਆ ਭਾਈ ਜੋ ਸੱਚੇ ਪਰਮੇਸ਼ਰ ਦਾ ਕੀਤਾ ਹੋਯਾ ਫੇਰੇ ਨਾ ਅਤੇ ਉਸਦਾ ਭਾਣਾ ਮੰਨੇ ਅਤੇ ਉਸਦਾ ਹੁਕਮ ਮਿੱਠਾ ਕਰਕੇ ਮੰਨੇ ਅਤੇ ਦੁਖ ਸੁਖ ਇੱਕੋ ਜੇਹਾ ਜਾਣੇ ਅਤੇ ਹਰ ਵਿੱਚ ਸਾਈਂ ਜਾਣੇ ਅਤੇ ਸੰਤਾਂ ਦੇ ਅਧੀਨ ਰਹੇ ਸੁਣ ਦਰਵੇਸ਼ ਜਿਨਾਂ ਵਿੱਚ ਏਹ ਲੱਛਨ ਹੈਨ ਉਨਾਂ ਨੂੰ ਗੁਰਮੁਖ ਕਹਿੰਦੇ ਹੈਨ ਅਤੇ ਜੇਹੜਾ ਉਸਦੇ ਕੀਤੇ ਉੱਪਰ ਸ਼ੱਕ ਕਰੇ ਉਸਦੇ ਕੀਤੇ ਨੂੰ ਮੰਨੇ ਨਹੀਂ ਓਹ ਬੇਮੁਖ ਹੈਨ ਤਾਂ ਸੱਈਯਦ ਜਲਾਲ ਨੇ ਆਖਿਆ ਸੰਤ ਜੀ ਏਹ ਗੱਲ ਸੱਚ ਹੈ ਤਾਂ ਭਲਾ ਹੋਯਾ ਜੀ ਅਸਾਡੀ ਨੇੜੇ ਹੀ ਨਿਸ਼ਾ ਹੋਇ ਗਈ ਹੈ ਜੀ ਨਹੀਂ ਤਾਂ ਅਸੀ ਮੱਕੇ ਵਿੱਚ ਚਲੇ ਸਾਂ ਜੀ ਪਰ ਅਸੀ ਤਾਂ ਆਪਣੇ ਮਜ਼ਹਬ ਵਾਲਿਆਂ ਪਾਸੋਂ ਪੁੱਛਣ ਚਲੇ ਸਾਂ ਜੀ ਤਾਂ ਗੁਰਦੇਵ ਨੇ ਕਹਯਾ ਹੇ ਦਰਵੇਸ਼ ਤੂੰ ਆਪਣੇ ਤਕੀਏ ਉੱਪਰ ਵੀ ਕਿਸੇ ਨੂੰ ਛੱਡ ਆਯਾ ਹੈਂ ਤਾਂ ਸੱਈਯਦ ਜਲਾਲ ਨੇ ਆਖਿਆ ਜੀ ਮੈਂ ਇਕ ਫ਼ਕੀਰ ਛੱਡ ਆਯਾ ਹਾਂ ਤਾਂ ਗੁਰਦੇਵ ਨੇ ਆਖਿਆ ਭਾਈ ਜਿਸਨੂੰ ਤੂੰ ਅਪਨੇ ਤਕੀਏ ਤੇ ਛੱਡ ਆਯਾ ਹੈਂ ਭਾਈ ਓਹ ਸਭ ਕੁਛ ਜਾਣਦਾ ਹੈ ਤਾਂ ਸੱਈਯਦ ਜਲਾਲ ਨੇ ਆਖਿਆ ਭਾਈ ਮੈਂ ਏਹ ਸਾਧ ਜਾਂਦੇ ਨਹੀਂ ਦੇਖੇ ਤਾਂ ਓਸ ਰਾਤ ਸਾਰੀ ਜਾਗਦਾ ਰਹਿਆ ਜਦ ਓਨਾਂ ਦੇ ਜਾਵਣ ਦਾ ਵਕਤ ਹੋਯਾ ਤਾਂ ਸੱਈਯਦ ਜਲਾਲ ਦੀਆਂ ਪਲਕਾਂ ਲੱਗ ਗਈਆਂ ਜਦ ਓਹ ਦੇਖੇ ਤਾਂ ਓਥੇ ਕੋਈ ਵੀ ਨਹੀਂ ਤਾਂ ਫੇਰ ਸੱਈਯਦ ਜਲਾਲ ਨੇ ਕਹਿਆ ਭਾਈ ਓਸ ਖ਼ੁਦਾਇ ਦੀ ਕੁਦਰਤ ਦਾ ਅੰਤ ਨਹੀਂ ਪਰ ਅੱਛਾ ਹੁਨ ਕੋਈ ਜਹਾਜ਼ ਆਵੇ ਤਾਂ ਚੜ੍ਹ ਕਰ ਆਪਨੇ ਤਕੀਏ ਕੋ ਚਲੀਏ ਜਦ ਦੇਖੇ ਤਾਂ ਕਿਅ ਦੇਖੇ ਜੋ ਇਕ ਜਹਾਜ਼ ਆਇ ਗਿਆ ਤਾਂ ਸੱਈਯਦ ਜਲਾਲ ਉਸ ਜਹਾਜ਼ ਉੱਪਰ ਅਸਵਾਰ ਹੋਯਾ ਤਾਂ ਆਪਣੇ ਆਸਣ ਪਰ ਆਇ ਪ੍ਰਾਪਤਿ ਹੋਯਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕੋ ਆਇ ਮਿਲੇ ਅਤੇ ਗੁਰੂ ਨਾਨਕ ਜੀ ਨਾਲ ਦਸਤ ਬੋਸੀ ਲਈ ਅੱਗੋਂ ਸ੍ਰੀ ਗੁਰੂ ਮਹਾਰਾਜ ਜੀ ਵੀ ਦਸਤ ਬੋਸੀ ਕਰੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਹਿਆ ਸੱਈਯਦ ਜਲਾਲ ਜੋ ਤੁਮ ਗੁਰਮੁਖਾਂ ਦਾ ਜਵਾਬ ਪੁੱਛਣ ਗਏ ਸਾਓ ਸੋ ਦੱਸੋ ਕਿਸ ਤਰਾਂ ਜਵਾਬ ਲਿਆਏ ਤਾਂ ਕਹੁ ਤਾਂ ਸੱਈਯਦ ਜਲਾਲ ਨੇ ਕਹਿਆ ਸੁਣੋ ਗੁਰੂ ਨਾਨਕ ਜੀ ਏਹ ਸਭ ਕੁਛ ਆਪ ਨੂੰ ਮਲੂਮ ਹੈ ਅਤੇ ਮੈਂ ਜੋ ਸੁਣ ਆਯਾ ਸੋ ਸਭ ਆਪ ਅੱਗੇ ਕਹਿ ਦੇਤਾ ਹੋਂ ਜੋ ਉਸ ਪਰਮੇਸ਼ਰ ਜੀ ਕਾ ਹੁਕਮ ਮੰਨੇ ਅਤੇ ਭਾਣੇ ਉੱਪਰ ਰਾਜ਼ੀ ਰਹੇ ਅਤੇ ਸੁਖ ਦੁਖ ਏਕ ਸਮ ਜਾਣੇ ਤਾਂ ਉਸਨੂੰ ਗੁਰਮੁਖ ਕਹਿਤੇ ਹੈਨ ॥ ਅਤੇ ਜੋ ਖ਼ੁਦਾਇ ਦਾ ਹੁਕਮ ਮੰਨੇ ਨਾਹੀਂ ਸੋ ਮਨਮੁਖ ਹੈਨ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਸੱਈਯਦ ਜਲਾਲ ਏਹ ਜਵਾਬ ਤੂੰ ਕਿੱਥੋਂ ਲਿਆਇਆ ਹੈਂ ਤਾਂ ਪੀਰ ਸੱਈਯਦ ਜਲਾਲ ਨੇ ਆਖਿਆ ਨਾਨਕ ਜੀ ਮੈਂ ਜਦ ਏਥੋਂ ਗਿਆ ਤਾਂ ਅੱਗੇ ਇਕ ਪਹਾੜ ਆਯਾ ਤਾਂ ਮੈਂ ਉਸ ਪਹਾੜ ਉੱਪਰ ਜਾਕੇ ਦੇਖਿਆ ਤਾਂ ਉਤੇ ਕੁਦਰਤ ਦੇ ਦਰਵੇਸ਼ ਰਹਿੰਦੇ ਆਹੇ ਉਨਾਂ ਨੂੰ ਕੁਦਰਤ ਦਾ ਅਹਾਰ

ਉਤਰਿਆ ਪਰ ਗੁਰੂ ਨਾਨਕ ਜੀ ਉਨਾਂ ਦਾ ਆਉਣ ਜਾਣ ਦਾ ਰਸਤਾ ਨਹੀਂ ਖ਼ਬਰ ਜੋ ਕਿੱਥੋਂ ਆਉਂਦੇ ਸਨ ਤਾਂ ਗੁਰੂ ਜੀ ਪੁੱਛਿਆ ਹੇ ਸੱਈਯਦ ਜਲਾਲ ਓਹ ਕਉਣ ਦਰਵੇਸ਼ ਹੈਗੇ ਸਨ ਤਾਂ ਸੱਈਯਦ ਜਲਾਲ ਕਹਿਆ ਹੇ ਗੁਰ ਨਾਨਕ ਜੀ ਉਨਾਂ ਦਰਵੇਸ਼ਾਂ ਦਾ ਸਾਇਆ ਬਹੁਤ ਸੀ ਏਸ ਵਾਸਤੇ ਮੈਂ ਪੁੱਛ ਨਾ ਸਕਿਆ ਅਤੇ ਨਾ ਮੈਨੂੰ ਕੁਛ ਸੁਧ ਪਈ ਤਾਂ ਸ੍ਰੀ ਗੁਰੂ ਜੀ ਕਹਾ ਹੁਣ ਤੁਸਾਡੇ ਦਿਲ ਵਿਚ ਕੀ ਆਂਵਦੀ ਹੈ ਤਾਂ ਸੱਈਯਦ ਜਲਾਲ ਨੇ ਆਖਿਆ ਜੀ ਤੁਸਾਡੇ ਸਦਕਾ ਹੁਣ ਏਵੇਂ ਦਿਲ ਆਂਵਦੀ ਹੈ ਜੇ ਖ਼ੁਦਾਇ ਦਾ ਭਾਣਾ ਹੈ ਸੋਈ ਸੱਚ ਹੈ ਤਾਂ ਗੁਰ ਨਾਨਕ ਜੀ ਕਹਿਆ ਪੀਰ ਜੀ ਹੁਣ ਅਸਾਨੋਂ ਵਿਦਿਆ ਦੇਓ ਤਾਂ ਸੱਈਯਦ ਜਲਾਲ ਨੇ ਕਹਿਆ ਨਾਨਕ ਜੀ ਏਥੇ ਕੋਈ ਦਿਨ ਰਹੋ ਤਾਂ ਸ੍ਰੀ ਗੁਰੂ ਜੀ ਸੱਈਯਦ ਜਲਾਲ ਨਾਲ ਬਹੁਤ ਬਾਤਾਂ ਰਬ ਪ੍ਰਸਤੀ ਦੀਆਂ ਕੀਤੀਆਂ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਪੀਰ ਜੀ ਅਸਾਨੂੰ ਰੁਖ਼ਸਤ ਦੇਵੋ ਜੀ ਤਾਂ ਸੱਈਯਦ ਜਲਾਲ ਨੇ ਆਖਿਆ ਨਾਨਕ ਜੀ ਤੁਸਾਂਨੂੰ ਰਜ਼ਾਇ ਖ਼ੁਦਾਇ ਦੀ ਹੈ ਜੀ ਤਾਂ ਗੁਰੂ ਨਾਨਕ ਜੀ ਓਥੋਂ ਚਲੇ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਓਸ ਪਰਬਤ ਉੱਪਰ ਕਉਣ ਸਾਧ ਹੈਗੇ ਸਨ ਜਿਨਾਂ ਪਾਸੋਂ ਏਹ ਪੀਰ ਪੁੱਛ ਕਰ ਮੁੜ ਆਯਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਓਸ ਪਰਬਤ ਉੱਪਰ ਨਾਰਦ ਗੁਸਾਈਂ ਦੇ ਸਿਖ ਹੈਂ ਉਨਾਂ ਸਾਧਾਂ ਦੀ ਸੰਗਤਿ ਆਹੀ ਓਹ ਪੂਰਨ ਸਾਧ ਹੈਨ ਅਤੇ ਮਹਾਂ ਪੁਰਖ ਆਹੇ ਅਤੇ ਓਨਾਂ ਦੇ ਬਾਝੋਂ ਸੱਈਯਦ ਜਲਾਲ ਸਿੱਧਾ ਨਾਹੀਂ ਸੀ ਹੋਂਦਾ ਤਾਂ ਮਰਦਾਨੇ ਕਹਿਆ ਸ੍ਰੀ ਗੁਰੂ ਜੀ ਹੁਣ ਕੇਹੜੀ ਤਰਫ਼ ਚਲਦੇ ਹੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਜਿਧਰ ਕਰਤਾਰ ਲੈ ਚੱਲਸੀ ਉਸੇ ਪਾਸੇ ਚਲਾਂਗੇ॥ ਬੋਲਹੁ ਭਾਈ ਜੀ ਵਾਹਿਗੁਰੂ ਜੀ॥

੧ ਓ ਸਤਿਗੁਰਪ੍ਰਸਾਦਿ॥

ਅਥ ਜੁਗਾਵਲੀ ਲਿਖਯਤੇ॥ ਤਾਂ ਸ੍ਰੀ ਗੁਰੂ ਨਾਨਕ ਜੀ ਪਉਣ ਅਹਾਰੀ ਹੂਏ ਅਤੇ ਨਾਲ ਝੰਡਾ ਬਾਢੀ ਥਾ ਬਿਸੀਅਰ ਦੇਸ ਵਾਲਾ ਤਿਸਨੋਂ ਜੁਗਾਵਲੀ ਪ੍ਰਾਪਤ ਹੋਈ ਨਗਰ ਛੁਟ ਘਾਟ ਕਾ ਤਿਸ ਮਹਲਿ ਬਿਸਾਦ ਪੜ੍ਹਦਾ ਥਾ॥ ਅੱਗੇ ਜੁਗਾਵਲੀ ਚਲੀ ॥ ਚਹੁ ਅੱਖਰਾਂ ਕਾ ਮੰਤ੍ਰ ਝੰਡੇ ਬਾਢੀ ਨੂੰ ਸੁਣਾਇਆ॥ ਸੰਮਤ ੧੫੬੯॥ ਆਰਬਲਾ ਸ੍ਰੀ ਗੁਰੂ ਨਾਨਕ ਜੀ ਕੀ ਵਰ੍ਹਿਆਂ ਪੰਤਾਲੀਆਂ ਕੀ ਹੋਈ ਅਤੇ ਦਾੜ੍ਹਾ ਸ੍ਰੀ ਬਾਬੇ ਜੀ ਕਾ ਬਹੁਤ ਧਉਲਾ ਤੇ ਥੋੜਾ ਕਾਲਾ॥ ਜੁਗਾਵਲੀ ॥ ੪੦॥ ਜੁਗ ਪਿੱਛੇ ਬੈਠਿਆਂ ਮਿਹਨਤ ਕੀਤੀ ਸੀ ਸੋ ਸਿੱਧ ਨਾਥ ਕਉ ਸੁਣਾਇ ਆਰਬਲਾ ਦਸਾਈ॥ ਆਗੇ ਪਉੜੀ ਚਲੀ ॥ ਇਕ ਕਰੋੜ ਬਹੱਤਰ ਲੱਖ ਅਠਾਈ ੧੭੨੨੮ ਹਜ਼ਾਰ॥ ਅਨੰਤ ਜੁਗ ਅਨੰਤ ਮਹਿ ਰਹਿਆ ॥ ਸਹਿਜਵਾਣ ਮਹਿ ਵਾਹ ਵਾਹ ਕਹਿਆ॥ ਕਹੁ ਨਾਨਕ ਅਨੰਤ ਜੁਗ ਕੀ ਗਾਥਾ॥ ਵਾਹ ਵਾਹ ਕਰਦਿਆਂ ਸਭ ਦੁਖ ਲਾਥਾ॥੧॥ ਇਕ ਕਰੋੜ ਅਠਾਇਠ ਲੱਖ ਅਠਚਾਲੀ ੧੬੮੪੮ ਹਜ਼ਾਰ ॥ ਦੂਰਲੰਭੇ ਆਜੁਗ ਵਾਹ ਵਾਹ ਕੀਨਾ॥ ਸਹਿਜਵਾਨ ਵਾਹ ਵਾਹ ਜਪ ਲੀਨਾ॥ ਕਹੁ ਨਾਨਕ ਦੂਰਲੰਭੇ ਆਜੁਗ ਕੀ

ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥੨॥ ਇਕ ਕਰੋੜ ਪਚਵੰਜਾ ਲੱਖ ਬਾਨਵੇ ਹਜ਼ਾਰ ੧੫੫੯੨੦੦੦ ॥ ਬੱਜਰ ਯੁਗ ਮਹਿ ਕੀਰਤਨ ਗਾਇਆ ॥ ਸਹਿਜਵਾਨ ਮਹਿ ਵਾਹ ਵਾਹ ਕਹ ਇਆ॥ ਕਹੁ ਨਾਨਕ ਬੱਜਰ ਯੁਗ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥ ੩ ॥ਇਕ ਕਰੋੜ ਚੁਰੰਜਾ ਲੱਖ ਚਉਰਾਸੀ ਹਜ਼ਾਰ ੧੫੪੮੪੦੦੦॥ ਧਰਮ ਯੁਗ ਧਿਆਨ ਪ੍ਰਭ ਧਰਿਆ ॥ ਸਹਿਜਵਾਨ ਮਹਿ ਵਾਹ ਵਾਹ ਕਰਿਆ॥ ਕਹੁ ਨਾਨਕ ਧਰਨ ਯੁੱਗ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥੪॥ ਇੱਕ ਕਰੋੜ ਚਉਰੰਜਾ ਲੱਖ ਤਰੀਹ ਹਜ਼ਾਰ ੧੫੪੩੦੦੦੦ ਗਾਉਸਾਲਿਆ ਯੁਗਿ ਗੁਰਮੁਖ ਜਾਤਾ॥ ਸਹਿਜਵਾਨ ਵਾਹ ਵਾਹ ਪਛਾਤਾ ॥ ਕਹੁ ਨਾਨਕ ਗਾਉਸਲਿਆ ਯੁਗ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ੫ ॥ ਇੱਕ ਕਰੋੜ ਪੰਜਾਹ ਲੱਖ ਅਠਾਈ ਹਜ਼ਾਰ ੧੫੦੨੮੦੦੦॥ ਦੁਰਲੰਭਿਆ ਯੁਗ ਕੀਤਾ ਏਹ ਧਿਆਨ॥ ਸਹਿਜਵਾਨ ਮਹਿ ਵਾਹ ਵਾਹ ਪਰਧਾਨ॥ ਕਹੁ ਨਾਨਕ ਦੁਰਲੰਭ ਯੁਗ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥੬ ॥ ਇਕ ਕਰੋੜ ਬੈਤਾਲੀ ਲੱਖ ਛਿਵੰਜਾ ਹਜ਼ਾਰ ੧੪੨੫੬੦੦੦ ॥ਰੇਚਕ ਯੁਗ ਰਚ ਰਹਿਆ ਗਿਆਨੀ॥ ਸਹਿਜਵਾਨ ਵਾਹ ਵਾਹ ਮਤਿ ਜਾਣੀ ॥ ਕਹੁ ਨਾਨਕ ਰੇਚਕ ਯੁਗ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥੭॥ ਇਕ ਕਰੋੜ ਅਠੱਤੀ ਲੱਖ ਬੈਤਾਲੀ ਹਜ਼ਾਰ ੧੩੮੪੨੦੦੦ ॥ ਮਨਮਾਲ ਯੁਗ ਮਹਿ ਮਾਨ ਮਿਟਾਨਾ॥ ਸਹਿਜ ਵਾਨ ਮਹਿ ਵਾਹ ਵਾਹ ਮਿਤ ਜਾਨਾ॥ ਕਹੁ ਨਾਨਕ ਮਨਮਾਲ ਯੁਗ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥ ੮ ॥ ਇਕ ਕਰੋੜ ਤੇਤੀ ਲੱਖ ਬਾਨਵੇਂ ਹਜ਼ਾਰ ੧੩੩੯੨੦੦੦॥ ਚਕ੍ਰ ਯੁਗ ਚਿਤ ਹਰਿ ਸਿਉ ਰਚਿਆ॥ ਸਹਿਜਵਾਨ ਮਹਿ ਵਾਹ ਵਾਹ ਬਚਿਆ॥ ਕਹੁ ਨਾਨਕ ਚਕ੍ਰ ਯੁਗ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥੯॥ ਨਉ ਯੁਗ ਨਿਬੜੇ ਵੱਵੇ ਨਾਲ ਮਿਹਨਤ ਕੀਤੀ ਅਗੇ ਵੱਵੇ ਕੀ ਪਉੜੀ ਕਹੀ ॥ ਵੱਵਾ ਨੀਕਾ ਵਾਸਦੇਵਾ॥ ਆਪੇ ਚੇਲਾ ਆਪੇ ਕਰੇ ਸੇਵਾ॥ ਵੱਵੇ ਵਾਹ ਵਾਹ ਜਪ ਲੀਨਾ॥ ਨਵ ਯੁਗ ਵੱਵਾ ਮਥ ਕਰ ਕੀਨਾ॥ ਅੱਖਰ ਢੂੰਡ ਵੱਵਾ ਨਾਉਂ ਧਰਿਆ॥ ਨਾਨਕ ਨਉ ਯੁਗ ਵੱਵਾ ਕਰਿਆ॥੧॥ ਧਿਆਉ ਵੱਵੇ ਕਾ ਨਿਬੜਿਆ॥ ਤੇਰਹ ਕਰੋੜ ਚਉਹਤਰ ਲੱਖ ਬਤੀ ਹਜ਼ਾਰ ॥ ੧੩੭੪੩੨੦੦੦॥ ਵੱਵੇ ਕੇ ਯੁਗਾਂ ਕਾ ਜੋੜ॥ ਸਹਿਜਵਾਨ ਮਹਿ ਵਾਹ ਵਾਹ ਕੀਨਾ॥੧॥ ਆਗੇ ਹਾਹਾ ਚਲਿਆ ਹੈ ॥ ਇਕ ਕਰੋੜ ਉਨੱਤੀ ਲੱਖ ਸੱਠ ਹਜ਼ਾਰ ੧੨੯੬੦੦੦੦॥ ਬਿੱਦਜਾ ਯੁਗ ਮਹਿ ਬਿੱਦਜਾ ਬੀਚਾਰੀ॥ ਹਾਹੇ ਸਿਉਂ ਕੀਨੀ ਰੁਜਕਾਰੀ॥ ਹਾਹੇ ਸੰਗ ਬੈਠਤ ਊਠਤ ਬੋਲਤ ॥ ਕਹੁ ਨਾਨਕ ਹਰਿ ਜਪ ਕਦੇ ਨਾ ਡੋਲਤ॥ ਕਹੁ ਨਾਨਕ ਸਿੰਜਮਵਾਨ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥ ੧॥ ਇਕ ਕਰੋੜ ਪੱਚੀਸ ਲੱਖ ਅਠਾਈ ਹਜ਼ਾਰ ੧੨੫੨੮੦੦੦॥ ਅੰਧਕਾਰ ਯੁਗ ਅੰਧਕਾਰ ਗਵਾਇਆ॥ ਅਗਿਆਨ ਬਿਨਾਸ ਗਿਆਨ ਪ੍ਰਗਟਾਇਆ ॥ ਭਇਆ ਚਾਨਣ ਅੰਧੇਰਾ ਰਹਿਤਾ॥ ਹਇ

ਅੰਤਰ ਤੋਂ ਸਭ ਕੁਛ ਲਹਤਾ॥ ਕਹੁ ਨਾਨਕ ਸੰਜਮਵਾਨ ਕੀ ਬਾਤਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ੨ ॥ ਇਕ ਕਰੋੜ ਸੋਲਾਂ ਲਖ ਚਉਸਠ ਹਜ਼ਾਰ ੧੧੬੬੪੦੦੦ ॥ ਕਲਿਯੁਗ ਇਕ ਕਲਾਧਰੀ ॥ ਹਾਹਾ ਢੂੰਡਤ ਹਰਿ ਕਥਾ ਚਿਤਾਰੀ॥ ਹਰਿ ਬਿਨ ਅਵਰ ਨਹੀਂ ਕਛੁ ਬਾਤਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥ ੩ ॥ ਇੱਕ ਕਰੋੜ ਬਾਰਹ ਲੱਖ ਬੱਤੀ ਹਜ਼ਾਰ ੧੧੨੩੨੦੦੦ ॥ ਤ੍ਰਿਪਤਿ ਯੁਗ ਮਹਿ ਤ੍ਰੇਤੇਰਹਿ ਸਾਜੇ॥ ਹੋਤ ਪੁਨੀਤ ਸਪੂਰਨ ਕਾਜੇ॥ਹਾਹਾਸੂਰਤਹਰਿਨਾਮਮਨੀਆਤਾ॥ ਕਹੁ ਨਾਨਕ ਸੰਜਮਵਾਨ ਕੀ ਬਾਤਾ ॥ ੪॥ ਇੱਕ ਕਰੋੜ ਇਕਾਦਸ ਲੱਖ ਚਾਲੀ ਹਜ਼ਾਰ ੧੧੧੪੦੦੦੦॥ ਨਿਹਾਲ ਯੁਗ ਮਹਿ ਜਪ ਹੋਤ ਨਿਹਾਲਾ॥ ਤਹ ਸਿਮਰਤ ਕਿਨਹੀ ਬੂਢਾ ਬਾਲਾ॥ ਹਾਹਾ ਪੜ ਕਛੁ ਅਵਰ ਨ ਜਾਤਾ॥ਕਹੁ ਨਾਨਕ ਸੰਜਮਵਾਨ ਕੀ ਬਾਤਾ॥ ੫ ॥ ਨੜਿੰਨਵੇਂ ਲੱਖ ਛੱਤੀ ਹਜ਼ਾਰ ੯੯੩੬੦੦੦॥ ਗਤਿ ਯੁਗ ਮਹਿ ਗਾਵਤ ਗੋਬਿੰਦਾ॥ ਹਾਹੇ ਜਪਤਿਆਂ ਉਤਰੈ ਚਿੰਤਾ॥ ਹਰਿ ਪੂੰਜੀ ਹਰਿ ਭੋਜਨ ਖਾਤਾ ॥ ਕਹੁ ਨਾਨਕ ਸੰਜਮਵਾਨ ਕੀ ਬਾਤਾ॥ ੬॥ ਬਾਨਵੇਂ ਲੱਖ ਚਾਲੀ ਹਜ਼ਾਰ ੯੨੪੦੦੦੦ ਬਿਨੋਦ ਯੁਗ ਮਹਿ ਇਕ ਬਨਤ ਬਨਾਈ ॥ ਕਰ ਬਿਨੋਦ ਅਚਰਜ ਵਡਿਆਈ॥ ਕਰ ਬਿਨੋਦ ਸਾਧੂ ਪਗ ਪਾਤਾ ॥ ਕਹੁ ਨਾਨਕ ਸੰਜਮਵਾਨ ਕੀ ਬਾਤਾ॥ ੭ ॥ ਉਣਾਨਵੇਂ ਲੱਖ ਬਹੱਤਰ ਹਜ਼ਾਰ ੮੯੭੨੦੦੦ ॥ ਸੰਘਰ ਯੁਗ ਮਹਿ ਦਸ ਦੁਆਰ ਸੰਘਾਰੇ ॥ ਪੰਚ ਮਰਦ ਪੰਚ ਧੁਨੀਹਾਰੇ॥ ਹਰਿਸੰਗਬੈਠਤ ਊਠਤ ਬੋਲਤਾ॥ ਕਹੁ ਨਾਨਕ ਸੰਜਮਵਾਨ ਕੀ ਬਾਤਾ॥ ੮ ॥ ਆਗੇ ਹਾਹੇ ਕੀ ਪਉੜੀ ਚਲੀ ॥ ਹਾਹਾ ਹਰਿ ਜਪ ਹਰਿ ਮਨਾ ਹਰਿ ਕੀ ਕਥਾ ਪਛਾਨ ॥ਹੈ ਭੀ ਹੋਸੀ ਹੋਣਹਾਰ ਹਾਹਾ ਹੀ ਪਰਧਾਨ॥ ਹੇ ਅਚੁਤ ਹੇ ਪਾਰਬ੍ਰਹਮ ਹੈ ਭੀ ਹੋਵਣਹਾਰ॥ ਨਾਨਕ ਹਾਹਾਹਰਿ ਕੀਆ ਨਉ ਯੁਗ ਸੋਧ ਬੀਚਾਰ॥ ੯॥ ਨਉ ਕਰੋੜ ਉਨਾਸੀ ਲੱਖ ਚੌਦਹ ਹਜ਼ਾਰ ੯੭੯੧੪੦੦੦ ਹਾਹੇਕਾ ਜੋੜ ॥ ਧਿਆਉ ਹਾਹੇ ਕਾ ਪੂਰਾ ਹੋਯਾ॥ ਹਾਹੇ ਕਾ ਜੋੜ ਸੰਜਮਵਾਨ ਵਿਚਹਾਹਾਕੀਤਾ॥ ਆਗੇ ਸੁਪਾਉਵਾਣ ਚਲੀ ਜਿਸਵਿੱਚ ਗੱਗਾ ਕੀਤਾ ॥ ਅਠਾਸੀ ਲੱਖ ਚੌਸਠ ਹਜ਼ਾਰ ੮੮੬੪੦੦੦॥ ਘੋਰ ਯੁਗ ਮਹਿ ਘੋਰ ਗੁਬਾਰ ਪਛਾਤਾ॥ ਗੁਰ ਲਾਗੀ ਪ੍ਰੀਤ ਨਾਮਸੰਗ ਮਾਤਾ॥ ਗਜ਼ਾਨਬੀਚਾਰ ਗੁਰ ਕਥਾ ਪਛਾਨੀ॥ ਨਾਨਕ ਸੁਪਾਉਵਾਣ ਕੀ ਕਥਾ ਬਖਾਨੀ॥ ੧॥ ਬਿਆਸੀ ਲੱਖ ਅਠਾਰਹ ਹਜ਼ਾਰ੮੨੧੮੦੦੦॥ ਅਰਧ ਜੁਗ ਮਹਿ ਅਰਧ ਖੀਰਕੀਨੀ॥ਆਪਨੇ ਚਲਤ ਆਪ ਹੀ ਚੀਨੀ॥ ਗੱਗੇ ਪੜ੍ਹਿਆ ਭਯਾ ਗਿਆਨੀ॥ ਸੁਪਾਉ ਵਾਣ ਨਾਨਕ ਹੈਰਾਨੀ॥ ੨॥ ਸਤੱਤਰ ਲਖ ਛਿਹੱਤਰ ਹਜ਼ਾਰ ੭੭੭੬੦੦੦॥ ਉਨਮਨਿਜੁਗ ਕਛੁ ਕਥਾ ਨ ਜਾਨੈ॥ ਕਹਿਨ ਸੁਨਨ ਸਭ ਰੱਖਿਆ ਸਮਾਨੈ॥ ਸੁਪਾਉਵਾਣ ਐਸਾ ਮੰਤ੍ਰ ਰਹਿਆ॥ ਕਹੁ ਨਾਨਕ ਉਨਮਨਿ ਹੋਇ ਰਹਿਆ ॥ ੩ ॥ਬਹੱਤਰ ਲੱਖ ਚਉਰਾਸੀ ੭੨੮੪ ਹਜ਼ਾਰ ॥ਸੋਵਨ ਜੁਗ ਸੋਇ ਰਹਿਆ ਸੋਨੀ॥ ਅੰਤਰ ਸਿਮਰੈ ਬਾਹਰ ਭਯਾ ਮੋਨੀ॥ ਅਨਹਦ ਸ਼ਬਦ ਜਾਂ ਕਾਮਨ ਰਹਿਆ॥ ਨਾਨਕ ਸੁਪਾਉਵਾਣ ਕਾ ਏਹ ਮੰਤ੍ਰ ਕਹਿਆ ॥ ੪॥ ਸਤਾਰਹ ਲੱਖ ਬੱਤ੍ਰੀ

੧੭੩੨ਹਜ਼ਾਰ॥ ਦਿਆ ਜੁਗ ਦਿਆ ਮਨਨੀ ਆਈ॥ ਨੀਂਦ ਨਿਵਾਰੀ ਕਥਾ ਸੁਣਾਈ
॥ ਗਿਆਨ ਰਤਨ ਮਨ ਮਾਨਿ ਬੀਚਾਰੇ॥ ਨਾਨਕ ਸੁਪਾਉਵਾਣ ਮਹਿ ਨੀਂਦ ਨਿਵਾਰੇ॥੫।
ਚਉਹਠ ਲੱਖ ਅਠਾਰਹ ਹਜ਼ਾਰ ੬੪੧੮੦੦੦॥ ਮੇਘ ਜੁਗ ਪ੍ਰਭ ਘਟਾ ਬਨਾਈ॥ ਨਾਮ
ਬਿਥਾਰ ਬਰਖਾ ਪ੍ਰਭ ਲਾਈ॥ ਘੋਰ ਘੋਰ ਪ੍ਰਭ ਬਰਸਨ ਲਾਗੇ॥ ਨਾਨਕ ਭੀਜੈ ਸੰਤ ਸਭਾਗੇ॥
੬॥ ਸੱਠ ਲੱਖ ਅਠਤਾਲੀ ਹਜ਼ਾਰ ੬੦੪੮੦੦੦॥ ਚਿਨੰਭ ਜੁਗ ਅਪਨਾ ਆਪ ਚੀਨਾ॥
ਅਪਨਾ ਖੇਲ ਆਪ ਹੀ ਕੀਨਾ॥ ਅੱਗੇ ਗ੍ਰਹਿ ਕਾ ਸੰਜਮ ਕਹਿਆ॥ਨਾਨਕ ਸੁਪਾਉਵਾਣ ਗੱਗਾ
ਗੋਇ ਧਰਿਆ॥੭॥ ਛਿਵੰਜਾ ਲੱਖ ਸੋਲਾਂ ਹਜ਼ਾਰ ੫੬੧੬੦੦੦॥ ਨਿਰਭਆ ਜੁਗ ਨਿਰ
ਭਉ ਨਿਰੰਕਾਰਾ॥ ਆਪ ਕਥੇ ਆਪੇ ਸੁਨਨੇਹਾਰਾ॥ ਅੰਮ੍ਰਿਤ ਬਾਣੀ ਜਿਸ ਮਨ ਆਈ॥ਸੁਪਾਉ
ਵਾਣ ਨਾਨਕ ਮਿਤਿ ਪਾਈ॥੮॥ ਇਕਵੰਜਾ ਲੱਖ ਚਉਰਾਸੀ ਹਜ਼ਾਰ ੫੧੮੪੦੦੦॥
ਨਿਰੰਕਾਰ ਜਗ ਆਇ ਪ੍ਰਭ ਸੁਆਮੀ॥ ਸਭ ਕਿਛੁ ਜਾਨੇ ਅੰਤਰਜਾਮੀ॥ ਕਿਰਣ ਦ੍ਰਿਸ਼ਟ
ਨਿਰੰਕਾਰ ਰਹਿਤਾ॥ ਨਾਨਕ ਸੁਪਾਉਵਾਣ ਗੱਗਾ ਗਵੰਤਾ॥੯॥ ਆਗੇ ਗੱਗੇ ਕੀ ਪਉੜੀ
ਚਲੀ॥ ਗੱਗੈ ਗਣਤੀ ਸਭ ਮਿਟੈ ਗਿਆਨ ਬੀਚਾਰਹੁ ਮੀਤ॥ ਸਦਾ ਸਦਾ ਗੋਬਿੰਦ ਕੇ ਗੁਣ
ਗਾਈਐ ਗਹਿਕ ਗਹਿਕ ਰੰਗ ਕੀਤ॥ ਗੋਬਿੰਦ ਕੇ ਗੁਣ ਗਾਈਐ ਗਹਿਕ ਗਹਿਕ ਇਕ ਰੰਗ
॥ ਨਾਨਕ ਨਉ ਜੁਗ ਰਵਿ ਰਹਿਆ ਗੋਬਿੰਦ ਗੱਗੇ ਸੰਗ॥੧॥੧੦॥ ਧਿਆਉ ਗੱਗੇ ਕਾ
ਪੂਰਾ ਹੋਯਾ॥ ਛਿਅ ਕਰੋੜ ਇਕੀਸ ਲੱਖ ਛੱਤ੍ਰੀ ਹਜ਼ਾਰ ੬੨੧੩੬੦੦੦॥ ਨਵਾਂ ਜੁਗਾਂ ਕਾ
ਜੋੜ ਗੱਗੇ ਕਾ ਜੋੜ ਸੁਪਾਵਣ ਵਿੱਚ ਗੱਗਾ ਕੀਤਾ॥ ਅੱਗੇ ਰਾਰਾ ਚਲਿਆ॥ ਅਤੀਤ
ਵਾਣ ਵਿੱਚ ਰਾਰਾ ਕੀਤਾ ॥ ਸੈਂਤਾਲੀ ਲੱਖ ਬੈਤਾਲੀ ਹਜ਼ਾਰ ੪੭੪੨੦੦੦॥ਸੈਲ
ਜੁਗ ਇਕ ਸੈਲ ਬਣਾਯਾ॥ ਲਾਲ ਰਤਨ ਸੰਤਰ ਤੇ ਪਾਯਾ॥ ਰਾਮ ਨਾਮ ਜਪਤ ਦੁਖ ਗਿਆ
॥ ਨਾਨਕ ਅਤੀਤਵਾਣ ਰਾਰਾ ਜਪ ਲਿਆ॥੧॥ ਚਾਲੀ ਲੱਖ ਬਤ੍ਰੀ ਹਜ਼ਾਰ ੪੦੩੨੦੦੦
ਪਸ਼ੂਆ ਜੁਗ ਹੋਇ ਰਹਿਆ ਅਜਾਨ॥ ਮੁਖਹੁ ਨ ਬੋਲੈ ਅੰਤਰ ਧਿਆਨ॥ਰਾਰਾ ਰਹਿਤ ਪਸ਼ੂ ਕੀ
ਨਿਆਈਂ॥ ਨਾਨਕ ਅਤੀਤਵਾਣ ਵਿਚ ਸਭ ਬਿਧ ਆਈ॥੨॥ ਅਠੱਤੀ ਲੱਖ ਅਠਾਸੀ ਹਜ਼ਾਰ
੩੮੮੮੦੦੦॥ ਸ੍ਰੀਜਾਮ ਜੁਗ ਸ੍ਰੀਜਾਮ ਬਣਾਯਾ॥ ਦੀਨੀ ਭਗਤਿ ਨਵ ਨਿਧ ਪਾਯਾ॥ ਪੰਚ
ਮਾਰ ਚਿਤ ਹਰਿ ਸਿਉਂ ਰਹਿਆ॥ ਨਾਨਕ ਰਾਰੇ ਰਾਮ ਨਾਮ ਆਖਿਆ॥੩॥ ਚਉਤੀ ਲੱਖ
ਛਿਵੰਜਾ ਹਜ਼ਾਰ ੩੪੫੬੦੦੦॥ ਅਕ੍ਰਿਤ ਜੁਗ ਅਕ੍ਰਿਤਘਣ ਮਾਰੇ॥ ਅਠਿ ਸਠਿ ਕੀਏ
ਦੀਏ ਕਿਵਾਰੇ॥ ਜਿਸ ਪ੍ਰਭ ਭਵੈ ਤਿਸ ਜੰਦਰ ਖੋਲੈ॥ ਨਾਨਕ ਅਤੀਤਵਾਣ ਮਹਿ ਸਤਿਗੁਰ
ਟੋਲੈ॥੪॥ ਪੱਚੀਸ ਲੱਖ ਬਾਨਵੇਂ ਹਜ਼ਾਰ ੨੫੯੨੦੦੦॥ ਨਿਸੰਗ ਜੁਗ ਹੋਇ ਰਹਿਆ
ਨਿਸੰਕ॥ ਜਪੀਐ ਹਰਿ ਹਰਿ ਮਿਟਹਿ ਕਲੰਕ॥ ਨਾਮ ਨਿਰੰਜਨ ਅੰਤਰ ਜਾਨਿਆ॥ ਨਾਨਕ
ਅਤੀਤਵਾਣ ਰਾਰਾ ਮਨ ਮਾਨਿਆ॥੫॥ ਚੱਵੀ ਲੱਖ ਚਉਸਠ ਹਜ਼ਾਰ ੨੪੬੪੦੦੦॥
ਸ਼ਲੋਕ ਜੁਗ ਮਹਿ ਕਰਤ ਸ਼ਲੋਕਾ॥ ਕੀਨੀ ਭਗਤਿ ਨਾਮ ਦਾਨ ਏਹ ਥੋਕ॥ਕਹੁ ਨਾਨਕ ਏਹ

ਅਚਰਜ ਕੀਨਾ ॥ ਅਤੀਤ ਰਾਮ ਨਾਮ ਚੀਨਾ ॥ ੬ ॥ ਤ੍ਰੇਈ ਲੱਖ ਬੈਤਾਲੀ ਹਜ਼ਾਰ ੨੩੪੨੦੦੦ ॥ ਤਰਲ ਜੁਗ ਮਹਿ ਓਹ ਪਰਧਾਨ ॥ ਪੰਚਾਂ ਸੇਤੀ ਰਸ ਮਨ ਮਾਨ ॥ ਨਵ ਗ੍ਰਿਹਿ ਜਪਤੇ ਅਵਰ ਸਤਾਈ ॥ ਨਾਨਕ ਅਤੀਤਵਾਨ ਐਸੀ ਮਿਤਿ ਪਾਈ ॥ ੭ ॥ ਬਾਈ ਲੱਖ ਛਿਵੰਜਾ ਹਜ਼ਾਰ ੨੨੫੬੦੦੦ ॥ ਖਲਲਿ ਯੁਗ ਮਲਲਿ ਪ੍ਰਭ ਕਰ ਧਰਿਆ ॥ ਕਹੁ ਨਾਨਕ ਖਲਲਿ ਪ੍ਰਭ ਕੀਨਾ ॥ ਅਰੰਭ ਜੁਗ ਕਾ ਅਰੰਭ ਪ੍ਰਭ ਦੀਨਾ ॥ ੮ ॥ ਇੱਕੀਸ ਲੱਖ ਸੱਠ ੨੧੬ਹਜ਼ਾਰ ॥ ਅਰੰਭ ਜੁਗ ਅਰੰਭ ਕਰਾਏ ॥ ਬ੍ਰਹਮਾ ਬਿਸ਼ਨ ਮਹੇਸ਼ ਉਪਾਏ ॥ ਰਚਨਾ ਗਣਤੀ ਗਣੀ ਨ ਜਾਈ ॥ ਨਾਨਕ ਅਰੰਭ ਜੁਗ ਕੀ ਸਾਖ ਸੁਣਾਈ ॥ ੯ ॥ ਅੱਗੇ ਰਾਰੇ ਕੀ ਪਉੜੀ ਚਲੀ ॥ ਰਾਰਾ ਰੇ ਮਨ ਜਪਹੁ ਨਾਮ ਰੇਨ ਹੋਵਹੁ ਸਭ ਚਰਨਾ ॥ ਰਿਦਾ ਨਿਵਾਰਹੁ ਏਕ ਬੂਝ ਕਹਾਂ ਬੀਚਾਰਹੁ ਬਰਨ ॥ ਵਰਨ ਸਵਰਨ ਸਭ ਆਪੇ ਕੀਏ ਸਭ ਮਹਿ ਆਪੇ ਬਸਿਆ ॥ ਨਾਨਕ ਨਉ ਜੁਗ ਆਪ ਪ੍ਰਭ ਰਾਰੇ ਸੰਗ ਰਸਿਆ ॥ ੧ ॥ ੧੦ ॥ ਧਿਆਉ ਰਾਰੇ ਕਾ ਪੂਰਾ ਹੋਯਾ ॥ ਦੁਇ ਕਰੋੜ ਬਿਆਸੀ ਲੱਖ ਅਠਾਈ ਹਜ਼ਾਰ ੨੮੨੨੮੦੦੦ ॥ ਰਾਰੇ ਕਾ ਜੋੜ ਨਵਾਂ ਜੁਗਾਂ ਕਾ ਜੋੜ ਅਤੀਤਵਾਂਨ ਵਿੱਚ ਰਾਰਾ ਕੀਤਾ ॥ ਰਾਰੇ ਕਿਆਂ ਜੁਗਾਂ ਕਾ ਜੋੜ ਸਹੀ ਸੰਪੂਰਨ ॥ ਵੱਵੇ ਹਾਹੇ ਗੱਗੇ ਰਾਰੇ ਕਾ ਜੋੜ ॥ ਤੇਰਾਂ ਕਰੋੜ ਚਉਹੱਤ੍ਰ ਲੱਖ ਬੱਤੀ ਹਜ਼ਾਰ ੧੩੭੪੩੨੦੦੦ ॥ ਵੱਵੇ ਕਾ ਜੋੜ ॥ ਨਉ ਕਰੋੜ ਉਨਤਾਲੀ ਲੱਖ ਚਉਦਾਂ ਹਜ਼ਾਰ ॥ ੯੩੯੧੪੦੦੦ ਹਾਹੇ ਕਾ ਜੋੜ ॥ ਛਿਹ ਕਰੋੜ ਇਕੀਸ ਲੱਖ ਤੀਹ ਜ਼ਾਰ ੬੨੧੩੦੦੦੦ ਗੱਗੇ ਕਾ ਜੋੜ ॥ ਚਾਰ ਕਰੋੜ ਪੰਜਾਹ ਲੱਖ ੪੫੦੦੦੦੦੦ ਰਾਰੇ ਕਾ ਜੋੜ ॥ ਬੱਤੀ ਕਰੋੜ ਛਿਵੰਜਾ ਲੱਖ ਨੜਿੰਨਵੇ ਹਜ਼ਾਰ ੩੨੫੬੯੯੦੦੦ ਵਾਹਿਗੁਰੂ ਕਾ ਜੋੜ ਆਯਾ ॥ ਛੱਤੀ ਜੁਗ ਧੁੰਧੂਕਾਰ ਕੇ ਹੋਇ ਮੁਕੇ ਅੱਗੇ ਚਾਰ ਜੁਗ ਚਲੇ ਚਹੁ ਜੁਗਾਂ ਕਾ ਵਰਤਾਰਾ ਚਲਿਆ ॥ ਸਤਾਰਾਂ ਲੱਖ ਅਠਾਈ ਹਜ਼ਾਰ ੧੭੨੮੦੦੦ ॥ ਸਤਿਜੁਗ ਸਤਿ ਸੰਤੋਖਿ ਉਪਾਇਆ ॥ ਸਤਿ ਸਤਿ ਕਰ ਸਾਸ ਕਮਾਇਆ ॥ ਸਤਿ ਧਰਮ ਦੁਇ ਅੰਤ੍ਰ ਮਾਨੇ ॥ ਨਾਨਕ ਸਤਿਜੁਗ ਬੋਲੇ ਗਿਆਨੇ ॥ ੧ ॥ ਬਾਂਰਾ ਲੱਖ ਛਿਨਵੇਂ ਹਜ਼ਾਰ ॥ ੧੨੯੬੦੦੦ ਤ੍ਰੇਤੇ ਯੁਗ ਤ੍ਰੈਗੁਣ ਪ੍ਰਗਟਾਏ ॥ ਸਤਿ ਧਰਮ ਆਨ ਰੱਖੇ ਸਮਾਏ ॥ ਹਿਸੇ ਤੀਨ ਸਭ ਕਛੁ ਰਹਿਆ ॥ ਨਾਨਕ ਤ੍ਰੇਤੇ ਯੁਗ ਇਉਂ ਕਹਿਆ ॥ ੨ ॥ ਅਠ ਲੱਖ ਚਉਸਠ ੮੬੪ਹਜ਼ਾਰ ॥ ਦੁਆਪਰ ਯੁਗ ਮਹਿ ਦੁਇ ਚਿਤ ਕੀਨੇ ॥ ਲੁਣਹਿ ਰਹਿਣ ਦੁਇ ਵੇਕੀ ਦੀਨੇ ॥ ਮਾਸ ਦੁਇ ਦਿਨ ਰੈਣ ਉਪਾਏ ॥ ਨਾਨਕ ਦੁਆਪੁਰ ਆਖ ਸੁਣਾਏ ॥ ੩ ॥ ੯ ॥ ਚਾਰ ਲੱਖ ਬਤੀ ੪੩੨ਹਜ਼ਾਰ ॥ ਕਲਯੁਗ ਮਹਿ ਪ੍ਰਭ ਕਲਾ ਘਟਾਏ ॥ ਬੀਜੇ ਬੀਜੋ ਕੋਈ ਕਰਮੀ ਖਾਏ ॥ ਕਲੀ ਕਾਲ ਮਹਿ ਕੋਈ ਸਾਧੂ ਰਹਿਤਾ ॥ ਕਹੁ ਨਾਨਕ ਜੁਗ ਇਉਂ ਕਹਿਤਾ ॥ ੪ ॥ ੪੦ ॥ ਚਹੁ ਜੁਗਾਂ ਕਾ ਜੋੜ ॥ ਸਤਿ ਯੁਗ ਕਾ ਜੋੜ ੧੭੨੮ਹਜ਼ਾਰ ॥ ਤ੍ਰੇਤੇ ਯੁਗ ਕਾ ਜੋੜਿ ੧੨੯੬ਹਜ਼ਾਰ ॥ ਦੁਆਪੁਰ ਕਾ ਜੋੜ ੮੬੪ਹਜ਼ਾਰ ॥ ਕਲਿਜੁਗ ਕਾ ਜੋੜ ੪੩੨ ਹਜ਼ਾਰ ॥ ਆਗੇ ਚਹੁ ਅੱਖਰਾਂ ਕਾ ਜੋੜ ॥

ਚਹੁ ਅੱਖਰਾਂ ਕੀ ਕਿਆ ਮਿਤਿ ਜਾਨੈ॥ ਚਾਰ ਅੱਖਰ ਦਰਗਹਿ ਪ੍ਰਵਾਨੈ॥ ਵੱਵੇ ਹਾਹੇ ਗੱਗੇ ਰਾਰੇ॥ ਅੱਖਰ ਗੁਰਮੁਖ ਚਾਰ ਪਿਆਰੇ॥ ਆਪੇ ਗੁਰਮੁਖਿ ਆਪੇ ਸਿੱਖਿਆ॥ ਨਾਨਕ ਵਾਹਿਗੁਰੂ ਕਰ ਰੱਖਿਆ॥ ਚਾਲੀਸ ਯੁਗ ਚਾਰ ਅੱਖਰ ਮਥੇ॥ ਅੱਗੇ ਨਾਨਕ ਨਾਉਂ ਕਿਆ ਕਿਆ ਕਰਦਾ ਆਯਾ॥ ਨਾਨਕ ਕਿਉਂ ਕਰ ਨਾਉਂ ਧਰਾਯਾ॥ ਵਾਹਿਗੁਰੂ ਕਿਉਂਕਰ ਜਪਾਇਆ॥ ਕਲ ਯੁਗ ਮਹਿ ਕਿਉਂਕਰ ਪ੍ਰਗਟਾਇਆ॥ ਨੰਨਾ ਨਵਿ ਯੁਗ ਨੈਨ ਨਿਹਾਰੇ॥ ਨੰਨਾ ਨੰਨਾ ਹੋਇ ਰਹਿਆ॥ ਨਾਰਾਇਣ ਸੰਗ ਪ੍ਰੀਤ ਨਾਨਾ ਬਿਧ ਲਖਿਆ ਨ ਜਾਇ॥ ਨੀਕੇ ਹੂੰ ਤੇ ਨਾਨੂੰ ਨੰਨੇ ਨਾਉਂ॥ ਜਪ ਮਿਲੇ ਤਬ ਨਾਨਕ ਰੱਖਿਆ ਨਾਉਂ॥ ੩॥ ਸਸੈ ਸਤਿਗੁਰੂ ਮਥ ਕੀਨਾ॥ ਸਤਿ ਸਤਿ ਬਹਿ ਆਪੇ ਚੀਨਾ॥ ਨਾਰਦ ਕਉ ਲੈ ਸੱਸਾ ਦੀਆ॥ ਨਾਰਦ ਸਤਿ ਸੱਤਿ ਕਰ ਲੀਆ॥ ਨਾਰਦ ਸਤਿਯੁਗ ਭਗਤਿ ਕਮਾਈ॥ ਸੱਤਿ ਸੱਤਿ ਕਰ ਹਰਿ ਲਿਵਲਾਈ॥ ਤੱਤਾ ਤ੍ਰੇਤੇ ਯੁਗ ਪਰਧਾਨਾ॥ ਤ੍ਰੈਗੁਣ ਪ੍ਰਗਟੇ ਏਕ ਸਮਾਨਾ॥ ਨਲਿ ਸੁੰਭ ਭਗਤਿ ਸੇ ਨਾਮ ਭਗਤਿ ਕਮਾਈ ਤ੍ਰੇਤੇ ਯੁਗ ਕੀ ਸਾਖ ਸੁਨਾਈ॥ ਦੁਆਪਰ ਕਾਮ ਕ੍ਰੋਧ ਦੁਇ ਮਾਰੇ॥ ਕੀਨੀ ਭਗਤਿ ਹਰਿ ਕੇ ਦਰਬਾਰੇ॥ ਨਿਰ ਕੰਠ ਭਗਤਿ ਲੇ ਨਾਮ ਧਰਾਇਆ॥ ਨਾਨਕ ਦੁਆਪਰ ਆਖ ਸੁਣਾਇਆ॥ ੬॥ ਕਲਿਯੁਗ ਮਹਿ ਕੀਰਤਨ ਪ੍ਰਧਾਨਾ॥ ਗਿਆਨ ਸ੍ਰਿਸ਼ਟ ਉਤਮ ਇਸ਼ਨਾਨਾ॥ ਤਾਂਤੇ ਕਲਿਯੁਗ ਕਲਾ ਘਟਾਈ॥ ਬ ਜੇ ਬੀਜ ਸੋ ਕਰਮੇ ਖਾਈ॥ ਕਲਿਯੁਗ ਮਹਿ ਨਾਨਕ ਨਾਉਂ ਧਰਾਇਆ॥ ਵਾਹਿਗੁਰੂ ਕਾ ਮੰਤ੍ਰ ਜਪਾਇਆ॥ ਆਯਾ ਸਫਲ ਤਬ ਜਬ ਏਕ ਪਛਾਣਿਆ ਮੰਤ੍ਰ॥ ਆਈ ਪੰਥੀ ਕਥਾ ਕੋ ਕੋ ਬਿਰਲਾ ਬੂਝਹਿ ਸੰਤ॥ ਨਾਨਕ ਅਤੇ ਅੰਗਦ ਹੋਇਆ ਜਿਸ ਲਿਖਾਈ ਸਾਖ॥ ਲਿਖੀ ਪੈੜੇ ਮੋਖੇ ਖੱਤ੍ਰੀ ਸੁਲਤਾਨਪੁਰ ਕਾ ਵਾਸੀ॥ ਨਾਨਕ ਆਈ ਪੰਥੀ ਕਿਆ ਸੁਣਾਵੈ ਬਾਤ॥ ਆਥੀ ਕਥਾ ਪੰਥ ਕੀ ਸੁਰ ਨਰ ਮੁਨੀ ਪਛਾਤ॥੯॥ ਯੁਗਾਵਲੀ ਖਿਮਾ ਸੰਪੂਰਨ ਹੋਈ॥ ਏਹ ਯੁਗਾਵਲੀ ਗੁਰੂ ਨਾਨਕ ਜੀਨੇ ਸਿੱਧਾਂ ਨੂੰ ਸੁਣਾਈ ਹੈ ਤਾਂ ਭਾਈ ਬਾਲਾ ਕਹੇ ਗੁਰੂ ਅੰਗਦ ਜੀ ਜਦ ਮਹਾਰਾਜ ਏਹ ਜੁਗਾਵਲੀ ਉਚਾਰਨ ਕੀਤੀ ਸੀ ਤਾਂ ਸੰਮਤ ਯੁਗਾਂ ਕਾ ਏਹ ਹੈ ਸੀ ਕਲਿਯੁਗ ਚਾਰ ਹਜ਼ਾਰ ਸੱਤ ਸੌ ਪੈਂਤੀਸ ਬਰਸ ਵਰਤਿਆ ਸੀ ੪੭੩੫॥ ਕਲਯੁਗ ਸੇਸ ਚਾਰ ਲੱਖ ਸਤਾਈ ਹਜ਼ਾਰ ਦੋ ਸੌ ਪੈਂਸਠ ਬਰਸ ਬਾਕੀ ਰਹਿਆ॥ ੪੨੭੨੬੫ ਚਾਲੀ ਯੁਗਾਂ ਕੀ ਮਰਯਾਦਾ ਲਿਖੀ॥ ਵਾਹਿਗੁਰੂ ਕੀ ਮਿਹਨਤ॥ ਸਭ ਸਿੱਧਾਂ ਨਾਥਾਂ ਜੋਗੀਆਂ ਕੋ ਬਤਾਈ ਆਗੇ ਵਾਹਿਗੁਰੂ ਕੀ ਮਿਹਨਤ ਕਾ ਜੋੜ ੧੩੯੪੮੧੭੮ਹਜ਼ਾਰ ॥ ਸਹਿਜਵਾਣ ਕਾ ਜੋੜ ੭੩੧੩੩੩ਹਜ਼ਾਰ॥ ਸੰਜਮਵਾਣ ਕਾ ਜੋੜ ੭੪੯੭੬੦ਹਜ਼ਾਰ॥ ਸੁਪਾਉਵਾਣ ਕਾ ਜੋੜ ੨੯੯੮ਹਜ਼ਾਰ॥ ਅਤੀਤਵਾਣ ਕਾ ਜੋੜ ਸਤਿਯੁਗ ਕਾ ਜੋੜ॥ ੧੭੨੮ਹਜ਼ਾਰ॥ਤ੍ਰੇਤੇ ਯੁਗ ਕਾ ਜੋੜ ੧੨੯੬ਹਜ਼ਾਰ॥ ਦੁਆਪਰ ਯੁਗ ਕਾ ਜੋੜ ੮੬੪ਹਜ਼ਾਰ ॥ ਕਲਿਯੁਗ ਕਾ ਜੋੜ॥ ੪੩੨ਹਜ਼ਾਰ॥ ਯੁਗਾਵਲੀ ਕਾ ਜੋੜ॥ ਸਹਿਜਵਾਣ ਕੀ ਮਰਯਾਦਾ॥ ਸੰਜਮਵਾਨ ਕੀ ਮਰਯਾਦਾ॥ ਸੁਪਾਉਵਾਣ ਕੀ ਮਰਯਾਦਾ॥ ਅਤੀਤਵਾਣ ਕੀ ਮਰਯਾਦਾ॥

ਸਤਿਯੁਗਕੀ ਮਰਯਾਦਾ॥ਤ੍ਰੇਤੇ ਯੁਗ ਕੀਮਰਯਾਦਾ॥ਦੁਆਪਰ ਯੁਗ ਕੀ ਮਰਯਾਦਾ ॥ ਕਲਿਯੁਗ ਕੀ ਮਰਯਾਦਾ ॥ ਵਾਹਿ ਗੁਰੂ ਕੀ ਮਰਯਾਦਾ ਪੂਰੀ ਹੋਈ ਏਹ ਸਭ ਮ੍ਰਯਾਦਾ ਸੁਨਾਇਕੇ ਗੁਰੂ ਨਾਨਕ ਜੀ ਤੇ ਮਰਦਾਨਾ ਤੇ ਮੈਂ ਤ੍ਰਿਨੇ ਓਥੋਂ ਚਲਦੇ ਰਹੇ ਤੀਜੀ ਉਦਾਸੀ ਪੂਰੀ ਹੂਈ

## ਆਗੇ ਸਾਖੀ ਕੰਧਾਰ ਦੇਸ ਕੀ

ਤਾਂ ਸ੍ਰੀ ਗੁਰੂ ਨਾਨਕਦੇਵ ਜੀ ਓਥੋਂ ਅੰਤਰਧਿਆਨ ਹੋਏ ਔਰ ਨਾਲ ਮਰਦਾਨਾ ਅਤੇ ਮੈਂ ਅਰ ਗੰਧਾ ਨਾਮ ਨਦੀ ਉੱਪਰ ਜਾਇ ਖੜੇ ਹੋਏ ਅਤੇ ਓਥੇ ਏਕ ਮੁਗਲ ਪਠਾਣ ਫ਼ਕੀਰ ਆਹਾ ਪਰ ਉਸਦਾ ਯਾਰ ਅਲੀ ਆਹਾ ਤਾਂ ਉਸ ਨਾਲ ਭੇਟ ਹੋਈ ਤਾਂ ਉਸ ਫ਼ਕੀਰ ਨੇ ਸੁਆਲ ਕੀਤਾ ਸ਼ੁਮਾ ਨਾਮ ਚਿ ਦਾਰੀ ਅਤੇ ਸ੍ਰੀ ਗੁਰੂ ਨਾਨਕ ਜੀ ਕਹਿਆ ਅਸਾਂ ਨਾਉਂ ਨਾਨਕ ਨਿਰੰਕਾਰੀ ਤਾਂ ਫੇਰ ਮੁਗ਼ਲ ਬੋਲਿਆ ਮਾਇਨੇ ਫ਼ਹਿਮੀਦਮ ਤਾਂ ਗੁਰੂ ਨਾਨਕ ਜੀ ਬੋਲਿਆ ਮਾ ਬੰਦਾ ਖ਼ੁਦਾਇਮ ਤਾਂ ਮੁਗ਼ਲ ਪੁੱਛਿਆ ਸ਼ੁਮਾਪੀਰ ਗੁਫ਼ਤ ਤਾਂ ਸ੍ਰੀ ਗੁਰੂ ਨਾਨਕ ਜੀ ਬੋਲਿਆ ਮਾ ਪੀਰ ਜ਼ਿੰਦਾ ਪੀਰ ਤਾਂ ਫੇਰ ਮੁਗ਼ਲ ਬੋਲਿਆ ਸ਼ੁਮਾ ਪੀਰ ਜਿੰਦਹ ਪੀਰ ਤਾਂ ਗੁਰੂ ਨਾਨਕ ਜੀ ਕਹਿਆ ਆਰੇ ਆਰੇ ਤਾਂ ਮੁਗਲ ਬੋਲਿਆ ਮਾ ਇਤਕਾਦ ਨੇਸਤ ਤਾਂ ਗੁਰੂ ਨਾਨਕ ਜੀ ਕਹਿਆ ਚਿ ਗੁਫਤ ਤਾਂ ਮੁਗਲ ਕਹਿਆ ਪੈਦਾਇ ਸ਼ਦੰ ਮਰਦਹ ਜੀ ਤਾਂ ਗੁਰੂ ਨਾਨਕ ਜੀ ਕਹਿਆ ਯਕ ਖ਼ੁਦਾਇ ਪੀਰ ਕੁਲ ਅਮਲ ਮੁਰੀਦ ਸ੍ਰੀ ਗੁਰੂ ਨਾਨਕ ਫ਼ਕਰ ਖ਼ਬਰਦਾਰ ਆਹਾ ਤਾਂ ਓਹ ਮੁਗ਼ਲ ਪੈਰਾਂ ਉੱਪਰ ਢਹਿ ਪਿਆ ਤਾਂ ਗੁਰੂ ਨਾਨਕ ਜੀ ਕਹਿਆ ਖ਼ੁਦਾਰੀ ਦਿਗਰ ਸਖਾ ਦਾਰੀ ਤਾਂ ਮੁਗਲ ਬੋਲਿਆ ਸ਼ੁਮਾ ਪੀਰ ਮਾ ਮੁਰੀਦ ਤਾਂ ਗੁਰੂ ਨਾਨਕ ਜੀ ਕਹਿਆ ਗੁਫ਼ਤ ਸ਼ੁਮਾ ਨਾਮ ਬਾਬਾ ਵਲੀ ਕੰਧਾਰੀ ਤਾਂ ਉਸ ਮੁਗਲ ਨੇ ਕੁਰਨਸ਼ ਕੀਤੀ ਅਤੇ ਸ੍ਰੀ ਗੁਰੂ ਜੀ ਓਸ ਮੁਗ਼ਲ ਉੱਪਰ ਖ਼ੁਸ਼ੀ ਕਰਕੇ ਓਥੋਂ ਵਿਦਾ ਹੋਏ ਅਰ ਕਹਿਨ ਲਗੇ ਚਲਮਰਦਾਨਾ ਅਤੇ ਭਾਈ ਬਾਲਾ ਧੁਆਨੂੰ ਇਕ ਹੋਰ ਫ਼ਕੀਰ ਦਾ ਦੀਦਾਰ ਕਰਵਾਇ ਲਿਆਵੀਏ ਤਾਂ ਓਥੋਂ ਗੁਰੂ ਨਾਨਕ ਜੀ ਚਲਦੇ ਚਲਦੇ ਵਲੀ ਕੰਧਾਰੀ ਦੇ ਪਾਸ ਆਇ ਪ੍ਰਾਪਤ ਭਏ ॥

## ਆਗੇ ਸਾਖੀ ਵਲੀ ਕੰਧਾਰੀ ਦੇ ਪਾਸ ਆਏ

ਤਾਂਫੇਰ ਗੁਰੂ ਨਾਨਕ ਜੀ ਅਤੇ ਮਰਦਾਨਾ ਔਰ ਮੈਂ ਤ੍ਰਿਨੇ ਓਥੋਂ ਚਲੇ ਤੇ ਚਉਥੇ ਦਿਨ ਵਲੀ ਕੰਧਾਰੀ ਦੇ ਆਇ ਪਹੁਚੇ ਤਾਂ ਅੱਗੇ ਵਲੀ ਕੰਧਾਰੀ ਦੇ ਪਾਸ ਸ਼ਰਫ਼ ਪਠਾਨ ਦੱਖਣੀ ਬੈਠਾ ਸੀ ਤਾਂ ਗੁਰੂ ਨਾਨਕ ਜੀ ਜਾਇ ਆਖਿਆ ਸਲਾਮਾਲੇਕ ਵਲੀ ਕੰਧਾਰੀ ਤਾਂ ਵਲੀ ਕੰਧਾਰੀ ਕਹਿਆ ਵਾਲੇਕਮਸਲਾਮ ਆਈਏ ਬੈਠੀਏ ਪੀਰ ਜੀ ਸਰਫ਼ਰਾਜ਼ੀ ਹੂਈ ਲੁਤਫ਼ਹੁਮ ਬਖ਼ਸ਼ੀਸ਼ ਹੂਆ ਤਾਂ ਗੁਰੂ ਨਾਨਕ ਜੀ ਕਹਿਆ ਲੁਤਫ਼ ਖ਼ੁਦਾਈ ਬੰਦਾ ਗੁਮਰਾਹੀ ਕਰਮ ਬਖ਼ਸ਼ੀ ਇਲਾਹੀ ਤਾਂ ਸ਼ਰਫ਼ਪਠਾਣ ਬੋਲਿਆ ਪੁਰਸੀਦ ਸ਼ਰਫ਼ਤ ਗੁਫ਼ਤ ਨਾਨਕ ਦਰੁਸਤ ਮਾਇਨਾ ਬੋਲੇ ਕੁਲਾਹ ਚਿ ਹਵਾਲ ਤਾਂ ਗੁਰੂ ਨਾਨਕ ਜੀ ਕਹਿਆ ॥ ਕੁਲਹ ਕੁਲ ਏਕ ਖ਼ੁਦਾਇ ॥ ਸਭ ਤੇ ਬੇਪਰਵਾਹ ॥

ਸਿਫ਼ਤ ਧਰੇ ਏਕ ਨਿਸ਼ਾਨਾ ॥ ਤਬ ਸਭ ਤੇ ਹੋਇ ਰਹੇ ਬੇਗਾਨਾ ॥ ਗੁਫ਼ਤ ਨਾਨਕ ਦਰੁਸਤ ਮਾਇਨਾ ॥ ਸਮਝੈ ਤਬ ਜਬ ਖੁਲੇ ਆਇਨਾ ॥ ਤਾਂ ਫੇਰ ਸ਼ਰਫ਼ ਪੁੱਛਿਆ ਕਫ਼ਨੀ ਚਿ ਕਾਰ ਕਰਦੀ ਤਾਂ ਗੁਰੂ ਨਾਨਕ ਜੀ ਕਹਿਆ ॥ ਕਫ਼ਨੀ ਖ਼ੌਫ਼ ਖ਼ੁਦਾਇ ਕਾ ਦੇਖ ॥ ਮੁਰਦਾ ਹੋਇ ਤਜੈ ਸਭ ਭੇਸ ॥ ਜ਼ੁਲਮ ਜਹਾਂਨ ਅਲਾਹ ਨੇ ਕੀਆ ॥ ਖ਼ਾਲਕ ਏਕ ਅਵਰ ਨਹੀਂ ਦੂਆ ॥ ਗੁਫ਼ਤ ਨਾਨਕ ਸੁਣ ਸ਼ਰਫ਼ ਇਆਨੇ ॥ ਦਰੁਸਤ ਮਾਇਨਾ ਜੋ ਹੱਕ ਪਛਾਣੇ ॥ ਸ਼ਰਫ਼ ਪੁਰਸੀਦੰ ਸੇਲੀ ਰਾ ਚਿ ਕਰਦੀ ਤਾਂ ਗੁਰੂ ਨਾਨਕ ਜੀ ਕਹਿਆ ॥ ਸੇਲੀ ਸਾਲ ਸਕਲ ਜਹਾਨ ॥ ਚਾਰ ਕਤੇਬ ਛੁਟੈ ਕੁਰਾਨ ॥ ਸ਼ਰਾ ਸ਼ਰੀਅਤ ਮਾਨੇ ਨਾਹੀਂ ॥ ਤਰੀਕਤ ਮਾਰਫ਼ਤ ਦਾਵੇ ਮਾਹੀਂ ॥ ਬਾਹਰੋਂ ਸਾਹੀ ਅੰਦਰੋਂ ਲਾਲ ॥ ਗੁਫ਼ਤ ਨਾਨਕ ਦਰ ਪਹੁਚੈ ਹਾਲ ॥ ਤਾਂ ਫੇਰ ਸ਼ਰਫ਼ ਪੁਰਸੀਦ ਕਮਰ ਮੁਤਕਾ ਚਿ ਹਵਾਲ ॥ ਤਾਂ ਗੁਰੂ ਨਾਨਕ ਜੀ ਕਹਿਆ ॥ ਮੁਤਕਾ ਮਿਹਰ ਖ਼ੁਦਾਇ ਦੀ ਸ਼ਾਹਦ ਪੀਰ ਬਤਾਇ ॥ ਦੂਜੇ ਸੇਤੀ ਫ਼ਾਕਰਾ ਕਰਹੁ ਤਾਂ ਪਾਵਹੁ ਰਾਹ ਨਿਵਾਇ ॥ ਐਸੀ ਰਹਿਣੀ ਜੋ ਰਹੇ ਤਾਂ ਹੋਵੈ ਦਰੁਸਤ ਈਮਾਨ ॥ ਜ਼ੋਰ ਜ਼ੁਲਮ ਨਾ ਕਿਸੀ ਪਰ ਕਰੋ ਪਕੜ ਹਲੀਮੀ ਖ਼ਾਨ ॥ ਗੁਫ਼ਤ ਨਾਨਕ ਸੁਣ ਸ਼ਰਫ਼ ਆਜਜ਼ੀ ਮੁਕਾਮ ॥ ਤਾਂ ਗੁਰੂ ਨਾਨਕ ਜੀ ਕਹਿਆ ਗੋਦੜੀ ਚਿ ਕਾਰ ਫ਼ਕਰਾ ਚੰਮ ਤਾਂ ਗੁਰੂ ਨਾਨਕ ਜੀ ਕਹਿਆ ॥ ਗੋਦੜੀ ਗਿਆਨ ਸਮਝੇ ਏਕ ਖ਼ੁਦਾਇ ॥ ਸੂਈ ਸਬੂਰੀ ਸਚ ਤਾਗਾ ਪਾਇ ॥ ਸਾਧ ਪੀਰ ਮਿਲ ਸੀਵੀਏ ਪਾਟ ਨ ਕਬਹੂ ਜਾਇ ॥ ਸਭ ਤੇ ਨੀਚ ਕਹਾਈਐ ਕੁਲ ਅੰਗ ਸਮਾਇ ॥ ਗੁਫ਼ਤ ਨਾਨਕ ਸੁਣ ਸ਼ਰਫ਼ ਚਲੋ ਹੁਕਮ ਰਜ਼ਾਇ ॥ ਤਾਂ ਫੇਰ ਸ਼ਰਫ਼ ਪੁਰਸੀਦ ਕਉਸ ਚਿ ਕਾਰ ਕਰਦੀ ਤਾਂ ਗੁਰੂ ਨਾਨਕ ਜੀ ਕਹਿਆ ॥ ਕਉਸ ਕਾ ਮਨ ਬਿੰਦ ਕਰ ਕਹੀਂ ਨਿਕਲ ਨ ਜਾਵੈ ॥ ਪੀਰ ਨਸੀਹਤ ਰਾਖੀਐ ਆਪਣੇ ਘਰ ਆਵੈ ॥ ਲਗਨ ਸ਼ਗਨ ਤਬ ਜਾਗਈ ਜਬ ਏਕ ਦਿਖਾਵੈ ॥ ਦਿਲ ਦਲੀਲ ਉਠੈ ਨਹੀਂ ਕਾਈ ਮਨ ਈਮਾਨ ਮਿਲਾਵੈ ॥ ਗੁਫ਼ਤ ਨਾਨਕ ਸ਼ਰਫ਼ ਸੁਣ ਤਬ ਫ਼ਕਰ ਕਹਾਵੈ ॥ ਤਾਂ ਫੇਰ ਸ਼ਰਫ਼ ਪੁਰਸੀਦ ਠੀਕਰ ਚਿਹ ਫ਼ਰਮੂਦ ਤਾਂ ਗੁਰੂ ਨਾਨਕ ਜੀ ਕਹਿਆ ॥ ਠੀਕਰਾ ਉਜੂ ਕੋ ਨਾਮ ਭੀਖ ਕਰ ਲੇਹੁ ॥ ਮਾਂਗੇਂ ਏਕ ਖ਼ੁਦਾਇ ਪੈ ਪੀਰ ਫ਼ੁਰਮਾਇਸ਼ ਏਹੁ ॥ ਦੂਜਾ ਦਿਲ ਤੇ ਦੂਰ ਕਰ ਪੈਦਾ ਨਾਪੈਦ ॥ ਐਸੀ ਮਸਲਤ ਹੋਇ ਰਹੁ ਕਬਹੂੰ ਨ ਪੜੀਐ ਕੈਦ ॥ ਗੁਫ਼ਤ ਨਾਨਕ ਸ਼ਰਫ਼ ਕੀਏ ਪਰ ਕਹਾਂ ਗੁਮਾਨ ॥ ਫ਼ਕਰ ਮਾਰਫ਼ਤ ਤਉ ਮਿਲੈ ਦੂਜਾ ਗਿਣੈ ਨਿਸ਼ਾਨ ॥ ਤਾਂ ਫੇਰ ਸ਼ਰਫ਼ ਪੁਰਸੀਦ ਬੈਰਾਗੀ ਚਿ ਫ਼ੁਰਮਾਇਸ਼ ॥ ਤਾਂ ਫੇਰ ਗੁਰੂ ਨਾਨਕ ਜੀ ਕਹਿਆ ॥ ਬੈਰਾਗੀ ਬੇਐਬ ਹੋਇ ਰਹੈ ॥ ਕੀਏ ਕੌ ਕੀਆ ਹੀ ਕਹੈ ॥ ਕਰਣਹਾਰੇ ਕੀ ਸਿਫ਼ਤ ਬਕਾਇ ॥ ਮਤਲਬ ਪੂਰਾ ਕਰੇ ਖ਼ੁਦਾਇ ॥ ਗੁਫ਼ਤ ਨਾਨਕ ਸੁਣ ਸ਼ਰਫ਼ ਇਆਣੇ ॥ ਪੀਰ ਪਕੜ ਤਬ ਏਕ ਪਛਾਣੇ ॥ ਸ਼ੇਖ਼ ਸ਼ਰਫ਼ ਪਠਾਣ ਬਿਦਰ ਸ਼ਹਿਰ ਦਾ ਆਹਾ ਬਾਬੇ ਵਲੀ ਕੰਧਾਰੀ ਪਾਸ ਪਰਚਣ ਆਯਾ ਅ ਹਾ ਏਹ ਗੋਸ਼ਟ ਕੰਧਾਰ ਵਿੱਚ ਹੋਈ ਅਰਗੰਧਾ ਨਦੀ ਉਤੇ ॥ ਤਾਂ ਫੇਰ ਸ਼ਰਫ਼ ਗੁਰੂ ਨਾਨਕ ਜੀ ਦੇ ਪੈਰਾਂ ਉੱਤੇ ਢਹਿ ਪਿਆ ਅਤੇ ਆਖਿਓਸੁ ਸੁਮਾ ਪੀਰਮਾ ਪੁਰਸੀਦ

ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਆਪਣੇ ਬਿਦਰ ਸ਼ਹਿਰ ਵਿੱਚ ਜਾਇ ਰਹੁ ਤਾਂ ਫੇਰ ਸ਼ਰਫ਼ ਕਹਿਆ ਪੀਰ ਨਾਨਕ ਹਮ ਕਉ ਫੇਰ ਕਦ ਦੀਦਾਰ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਦੀਦਾਰ ਦਿਲ ਵਿੱਚ ਰਖੀਓ ਜਉ ਭੁੱਲ ਨਾ ਜਾਵੇ ਤਾਂ ਸ਼ਰਫ਼ ਨੇ ਕਹਿਆ ਪੀਰ ਜੀ ਦੀਦਾਰ ਦਿਲ ਹੋਵੇਗਾ ਪਰ ਫੇਰ ਵੀ ਇਸ ਵਜਾ ਨਾਹੀਂ ਹੋਵਣੈਕਾ ਤਾਂ ਗੁਰੂ ਨਾਨਕ ਜੀ ਕਹਿਆ ਜੇ ਬਹੁਤ ਤਲਬ ਰਖਦੇ ਹੋ ਤਾਂ ਸ਼ਹਿਜ਼ਾਦਹ ਮਿਰਾਸੀ ਹੋਵੇਗਾ ਉਸਦਾ ਦੀਦਾਰ ਕਰੋਗੇ ਤਾਂ ਹਮਾਰਾ ਹੀ ਦਿਦਾਰ ਹੋਵੇਗਾ ਯਿਹ ਬਾਤ ਦਰੁਸਤ ਕਰ ਮਾਨੀਓ ਤਾਂ ਫੇਰ ਸ਼ਰਫ਼ ਕਹਿਆ ਜੀ ਓਹ ਕਹਾਂ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਓਹ ਜੋ ਖ਼ੁਰਮਾ ਸ਼ਹਿਰ ਹੈ ਸੋ ਊਹਾਂ ਸ਼ਹਿਜ਼ਾਦਾ ਮਰਦਾਨੇ ਦਾ ਬੇਟਾ ਹੋਵੇਗਾ ਓਥੇ ਅਸੀ ਉਸਨੂੰ ਛੱਡ ਆਵਾਂਗੇ ਤਾਂ ਫੇਰ ਗੁਰੂ ਜੀ ਕਹਿਆ ਹੇ ਸ਼ਰਫ਼ ਜੀ ਅਬ ਵਲੀ ਕੰਧਾਰੀ ਜੋ ਹੈ ਸੋ ਉਸਕਾ ਦੀਦਾਰ ਕਰੀਐ ਤਾਂ ਸ਼ੇਖ਼ ਸ਼ਰਫ਼ ਨੇ ਕਹਿਆ ਭਲਾ ਪੀਰ ਜੀ ਵਡੀ ਇਨਾਇਤ ਹੋਈ ਹੈ ਤਾਂ ਫੇਰ ਵਲੀ ਕੰਧਾਰੀ ਕਹਿਆ ਹਮ ਕਉ ਕੁਝ ਕੌਲ ਕਰਾਰ ਕਰੋ ਤਾਂ ਫੇਰ ਗੁਰੂ ਜੀ ਕਹਿਆ ਸੋ ਯਿਹ ਕਉਲ ਹੈ ਦਾਵਾ ਦੂਰ ਕਰ ਸੰਨਿਆਸ ਅਰ ਰਾਵਜ਼ੀ ਜੇਤੇ ਫ਼ਿਰਕੇ ਹੈਂ ਸਭ ਖ਼ੁਦਾਇ ਕੇ ਹੈਨ ਇਉਂ ਹੀ ਜਾਨੈ ਤਾਂ ਫ਼ਕੀਰੀ ਉਸਕੀ ਹੈ ਤਾਂ ਵਲੀ ਕੰਧਾਰੀ ਕਹਿਆ ਪੀਰ ਜੀ ਜਦ ਕਾ ਦੀਦਾਰ ਤੁਮਾਰਾ ਭਯਾ ਹੈ ਤਬ ਕਾ ਯਿਹ ਦਾਵਾ ਹਮ ਸੋਂ ਉਠ ਗਿਆ ਹੈ ਖ਼ੁਦਾਇ ਸਰਫ਼ਰਾਜ਼ੀ ਹੂਆ ਔਰ ਭਲਾ ਹੂਆ ਤਾਂ ਫੇਰ ਵਲੀ ਕੰਧਾਰੀ ਕਹਿਆ ਪੀਰ ਜੀ ਤੁਮ ਹਮ ਕਉ ਸਾਥ ਲੈ ਚਲੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਵਲੀ ਕੰਧਾਰੀ ਅਸਾਂ ਤੈਨੂੰ ਈਹਾਂ ਹੀ ਰੱਖਣਾ ਹੈ ਤਾਂ ਵਲੀ ਕੰਧਾਰੀ ਕਹਿਆ ਜੀ ਤੁਮਾਰੀ ਰਜ਼ਾਇ ਤਾਂ ਗੁਰੂ ਨਾਨਕ ਜੀ ਬਚਨ ਕੀਆ ਯਿਹ ਮੁਲਖ ਤੁਮਾਰਾ ਹੈ ॥ ਬੋਲੋ ਜੀ ਵਾਹਿਗੁਰੂ॥

## ਆਗੇ ਸਾਖੀ ਹੋਰ ਚਲੀ

ਤਾਂ ਗੁਰੂ ਜੀ ਓਥੋਂ ਚਲਦੇ ਰਹੇ ਜਾਂ ਕਿਤਨਾਂਕ ਪੈਂਡਾ ਗਏ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸੀ ਵਲੀ ਕੰਧਾਰੀ ਉੱਪਰ ਬਡੀ ਮੇਹਰਬਾਨੀ ਕੀਤੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਇਹ ਅਸਾਡਾ ਪਿਆਰਾ ਯਾਰ ਹੈ ਸੀ ਇਸਨੇ ਸਾਡੀ ਤ੍ਰੇਤੇ ਯੁਗ ਵਿੱਚ ਬਹੁਤ ਸੇਵਾ ਕੀਤੀ ਆਹੀ ਤਾਂ ਫੇਰ ਗੁਰੂ ਅੰਗਦ ਸਾਹਿਬ ਜੀ ਮੈਂ ਪੁੱਛਿਆ ਹੇ ਸ੍ਰੀ ਗੁਰੂ ਨਾਨਕ ਜੀ ਜੇਕਰ ਤ੍ਰੇਤੇ ਯੁਗ ਵਿੱਚ ਆਪ ਦਾ ਯਾਰ ਆਹਾ ਤਾਂ ਏਹ ਤੁਰਕ ਦੇ ਜਨਮ ਕਿਉਂ ਆਯਾ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਬਾਲਾ ਇਸਨੇ ਤ੍ਰੇਤੇ ਯੁਗ ਵਿੱਚ ਕੁੱਤਾ ਮਾਰਿਆ ਹੈਸੀ ਇਸਵਾਸਤੇ ਇਸਨੇ ਤੁਰਕ ਦੇ ਘਰ ਜਨਮ ਲਿਆ ਹੈ ਅਤੇ ਅਸਾਡਾ ਇਸਦੇ ਨਾਲ ਬਚਨ ਆਹਾ ਤੇ ਨਾਲੇ ਦੀਨਾਨਾਥ ਨਾਲ ਵੀ ਅਸਾਡਾ ਬਚਨ ਆਹਾ ਅਤੇ ਵਲੀ ਕੰਧਾਰੀ ਨਾਲ ਸ਼ੇਖ਼ ਸ਼ਰਫ਼ ਵੀ ਪੂਰਨ ਹੋਇਗਿਆ ਹੈ ਤਾਂ ਫੇਰ ਮਰਦਾਨੇ ਪੁੱਛਿਆ ਜੀ ਸ਼ੇਖ਼ ਸ਼ਰਫ਼ ਵਲੀ ਕੰਧਾਰੀ ਜੇਹਾ ਹੋਯਾ ਹੈ ਜੀ ਕਿ ਕੁਛ ਘੱਟ ਹੋਯਾ ਹੈ ਜੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਮਰਦਾਨਾ ਵਲੀ ਕੰਧਾਰੀ ਤਾਂ ਬਹੁਤ ਦੂਰ ਹੈ ਪਰ ਮਰਦਾਨਾ ਸ਼ੇਖ਼ ਸ਼ਰਫ਼ ਵੀ ਆਪਣੇ ਜੋਗਾ ਹੋਇ

ਰਹਿਆ ਹੈ ਅਤੇ ਸ਼ੇਖ਼ ਸ਼ਰਫ਼ ਪਾਸੋਂ ਇੱਕ ਦੁਇ ਹੋਰਵੀ ਸਿਝਣਗੇ ਪਰ ਵਲੀਕੰਧਾਰੀ ਪਾਸੋ: ਸੈਂਕੜੇ ਜੀਉ ਉਧਰਨਗੇ ਕਿਉਂਕਿ ਵਲੀ ਕੰਧਾਰੀ ਗੁਰੂ ਦੇ ਸਮਾਨ ਹੋਯਾ ਹੈ ਤਾਂ ਫੇਰ ਮਰਦਾਨੇ ਪੁੱਛਿਆ ਜੀ ਦੀਨਾਨਾਥ ਕਿਹਾਕ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਦੀਨਾਨਾਥ ਤਾਂ ਅੱਗੇ ਹੀ ਪੂਰਨ ਆਹਾ ਦੀਨਾਨਾਥ ਦੀ ਬਿਹੰਗਮ ਭਗਤਿ ਹੋਈ ਅਤੇ ਅਸਾਡੀ ਪੰਖ ਭਗਤੀ ਹੈ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਉਸਕੀ ਬਿਹੰਗਮ ਭਗਤੀ ਕਿਉਂਕਰ ਹੋਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਮਰਦਾਨਿਆਂ ਉਸਕੀ ਬਿਹੰਗਮ ਭਗਤੀ ਏਸਵਾਸਤੇ ਹੋਈ ਹੈ ਜੋ ਮਾਯਾ ਉਸਨੂੰ ਲਗੀ ਨਾਹੀਂ ਜਮਦਿਆਂ ਭਗਤਿ ਲੈਂਦੋਈ ਆਯਾ ਨਾ ਗ੍ਰਿਸਤ ਨਾ ਕਸਬ ਅੱਗੇ ਟਹਿਲ ਕਰਨ ਨੋਂ ਹੋਰ ਨਾ ਇਸਨੋਂ ਘਾਟੇ ਦਾ ਸ਼ੋਗ ਨਾ ਇਸਨੋਂ ਵਾਧੇ ਦਾ ਹਰਖ ਤੇ ਜਾਂ ਵੱਡਾ ਹੋਸੀ ਤਾਂ ਗ੍ਰਿਸਤ ਕਰਸੀ ਤਾਂ ਸਾਰੀ ਉਲਾਦ ਇਸਦੀ ਮਹਾਂਪੁਰਖ ਹੋਸੀ ਤੇ ਅਸਾਨੋਂ ਪਹਿਲੇ ਹੀ ਗ੍ਰਿਸਤ ਹੋਯਾ ਹੈ ਅਤੇ ਓਸਦੀ ਏਸਵਾਸਤੇ ਬਿਹੰਗਮ ਭਗਤੀ ਹੋਈ ਤਾਂ ਫੇਰ ਮਰਦਾਨੇ ਅਰਦਾਸ ਕੀਤੀ ਹੇ ਸਤਗੁਰ ਜੀ ਏਸ ਕਾਬਲ ਸ਼ਹਿਰ ਦੇ ਵਿੱਚ ਵੀ ਕੋਈ ਮਹਾਂਪੁਰਖ ਹੈ॥ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਏਥੇ ਵੀ ਇਕ ਹੈ ਪਰ ਪਠਾਣਾਂ ਵਿੱਚ ਹੈ ਅਤੇ ਬਾਬੂਖੇਲਦੀ ਦੇਹ ਵਿਚ ਹੈ ਪਰ ਅਜੇ ਮੁਸ਼ਕਿਆ ਨਹੀਂ ਤਾਂ ਮਰਦਾਨੇ ਆਖਿਆ ਜੀ ਉਸਨੋਂ ਵੀ ਮਿਲੋਗੇ॥ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਅਸਾਂ ਉਸਨੂੰ ਜ਼ਰੂਰ ਮਿਲਣਾ ਹੈ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਤੇ ਮੈਂ ਜਾਇ ਬਾਬੂਖੇਲਦੀ ਵਿੱਚ ਵੜੇ ਅੱਗੇ ਦੇਖਨ ਤਾਂ ਕਿਆ ਦੇਖਨ ਜੋ ਇਕ ਹੱਟ ਖ਼ਾਲੀ ਪਈ ਸੀ ਉਸ ਉੱਪਰ ਬੈਠ ਗਏ ਤਾਂ ਇਕ ਪਠਾਣ ਓਥੇ ਆਯਾ ਤੇ ਕਹਿਣ ਲੱਗਾ ਅਰੇ ਗੁੱਚੇ ਤੁਮ ਕੌਣ ਹੋ ਤਾਂ ਗੁਰੂ ਨਾਨਕ ਜੀ ਕਹਿਆ ਹਮ ਬੰਦੇ ਖ਼ੁਦਾਇ ਕੇ ਹਾਂ ਤਾਂ ਫੇਰ ਪਠਾਣ ਨੇ ਸ੍ਰੀ ਗੁਰੂ ਨਾਨਕ ਜੀ ਨੂੰ ਕਹਿਆ ਅਰੇ ਗੁੱਚੇ ਬੰਦੇ ਤੋ ਸਭੀ ਖ਼ੁਦਾਇ ਕੇ ਹੈਨ ਪਰ ਆਪ ਜੋ ਏਥੇ ਬੈਠੇ ਹੋ ਸੋ ਕਿਸ ਨਾਲ ਕੰਮ ਹੈ ਸੋ ਕਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਰੇ ਪਠਾਣ ਹਮ ਫ਼ਕੀਰ ਹੈਂ ਅਤੇ ਈਹਾਂ ਇਕ ਹਮਾਰਾ ਅਸ਼ਨਾਉ ਹੈ ਤਾਂ ਫੇਰ ਪਠਾਣ ਨੇ ਕਹਿਆ ਓਹ ਕਉਣ ਹੈ ਅਰ ਉਸਕਾ ਨਾਉਂ ਕਿਆ ਹੈ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਅਰੇ ਖ਼ਾਨ ਓਹ ਖੱਤ੍ਰੀ ਹੈ ਤੇ ਨਾਉਂ ਉਸਕਾ ਮਾਣਾ ਹੈ ਤਾਂ ਫੇਰ ਪਠਾਣ ਨੇ ਕਹਿਆ ਅਰੇ ਗੁੱਚੇ ਉਸਕੇ ਬਾਪ ਕਾ ਕਿਆ ਨਾਉ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਅਰੇ ਭਾਈ ਉਸਕੇ ਬਾਪ ਕਾ ਨਾਮ ਖਾਨਚੰਦ ਹੈ ਤਾਂ ਪਠਾਣ ਨੇ ਕਹਿਆ ਚਲੋ ਭਾਈ ਮੈਂ ਧੁਆਨੂੰ ਲੈ ਚਲਦਾ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਅਰੇ ਪਠਾਣ ਮੈਂ ਨਾਹੀਂ ਜਾਤਾ ਓਹ ਆਪੇ ਹੀ ਆਵੇਗਾ ਤਾਂ ਓਸ ਪਠਾਣ ਨੇ ਜਾਕਰ ਉਸ ਖੱਤ੍ਰੀ ਕੋ ਕਹਿਆ ਅਰੇ ਮਾਣੇ ਤੇਰੇ ਦੁਇ ਫ਼ਕੀਰ ਅਸ਼ਨਾਉ ਹੈਨ ਤੇ ਬਜ਼ਾਰ ਵਿਚ ਬੈਠੇ ਹੈਨ ਤੇ ਕਹਿਤੇ ਹੈਨ ਕਿ ਖਾਨਚੰਦ ਖੱਤ੍ਰੀ ਦਾ ਪੁੱਤ੍ਰ ਮਾਣਾ ਸਾਡਾ ਅਸ਼ਨਾਉ ਹੈ ਅਤੇ ਮੈਂ ਉਨਾਂ ਦਰਵੇਸ਼ਾਂ ਨੂੰ ਕਹਿਆ ਕਿ ਮੇਰੇ ਨਾਲ ਚਲੋ ਤਾਂ ਮੈਂ ਧੁਆਨੂੰ ਮਾਣੇ ਪਾਸ ਲੈ ਚਲਦਾ ਹਾਂ ਤਾਂ ਉਨਾਂ ਕਹਿਆ ਭਾਈ ਅਸੀ ਨਹੀਂ ਚਲਦੇ ਓਹ

ਆਪੇ ਆਵੇਗਾ ਤਾਂ ਉਸ ਖੱਤ੍ਰੀ ਨੇ ਕਹਿਆ ਗੁੱਚੇ ਮੇਰਾ ਤੌ ਕੋਈ ਅਸ਼ਨਾਉ ਨਾਹੀਂ ਤਾਂ ਪਠਾਣ ਨੇ ਕਹਿਆ ਅਰੇ ਭਾਈ ਮਾਣਾ ਤੌ ਤੇਰਾ ਹੀ ਨਾਉਂ ਹੈ ਅਤੇ ਓਹ ਤੇਰਾਂ ਨਾਉਂ ਲੈਤੇ ਹੈਂ ਨਹੀਂ ਤਾਂ ਹਮ ਆਪਨੇ ਘਰ ਸੇ ਟੁਕਰਾ ਲੈ ਜਾਤੇ ਜਾਂ ਏਹ ਬਾਤ ਸੁਣੀ ਤਾਂ ਮਾਣਚੰਦ ਏਹ ਬੀਚਾਰ ਕੀਤੀ ਭਈ ਮੈਂ ਚਲਾਂ ਤੇ ਸਹੀ ਤਾਂ ਮਾਣਚੰਦ ਦੋਇ ਸੇਰ ਮੇਵਾ ਲੈਕੇ ਗਿਆ ਤੇ ਜਾਇਕਰ ਦੇਖੇ ਤਾਂ ਤ੍ਰੈ ਫ਼ਕੀਰ ਬੈਠੇ ਹੈਨ ਪਰ ਇਨਕਾ ਭੇਦ ਕੁਛ ਨਹੀਂ ਮਾਲੂਮ ਹੋਤਾ ਤੌ ਮਾਣੇ ਜਾਇ ਕਹਿਆ ਹੇ ਫ਼ਕੀਰ ਜੀ ਪੈਰੀਂ ਪੈ ਤੇ ਮੇਵਾ ਅੱਗੇ ਰੱਖਿਆਸੁ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਆਉ ਮਾਣ ਚੰਦ ਸਤ ਕਰਤਾਰ ਆਉ ਬੈਠੀਏ ਤਾਂ ਫੇਰ ਮਾਣਚੰਦ ਨੇ ਕਹਿਆ ਹੇ ਫ਼ਕੀਰ ਜੀ ਅਤੀਤ ਫ਼ਕੀਰ ਤਾਂ ਸਭ ਕੇ ਅਸ਼ਨਾਉ ਹੈਨ ਤੇ ਫ਼ਕੀਰ ਦੇ ਸਭ ਕੋਈ ਸੇਵਕ ਹੈਨ ਪਰ ਹੇ ਨਿਰੰਕਾਰ ਜੀ ਆਪ ਮੇਹਰਬਾਨੀ ਕਰਕੇ ਕਹੋ ਜੀ ਆਪ ਮੇਰੇ ਕਦਕ ਦੇ ਅਸ਼ਨਾਉ ਹੋ ਜੀ ਏਹ ਮੈਂ ਪੂਛਤਾ ਹੋਂ ॥ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਾਣਚੰਦ ਤੈਨੂੰ ਆਪੇ ਹੀ ਖ਼ਬਰ ਹੋਇ ਜਾਵੇਗੀ ਤਾਂ ਫੇਰ ਮਾਣਚੰਦ ਨੇ ਕਹਿਆ ਹੇ ਦੀਨਾਨਾਥ ਜੀ ਆਪ ਕਾ ਨਾਉਂ ਕਿਆ ਹੈ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਮਾਣਚੰਦ ਮੇਰਾ ਨਾਉਂ ਨਾਨਕ ਨਿਰੰਕਾਰੀ ਹੈ ਅਤੇ ਇਸਦਾ ਨਾਉਂ ਬਾਲਾ ਹੈ ਤੇ ਇਕ ਅਸਾਡਾ ਮਿਰਾਸੀ ਹੈ ਸੋ ਬਾਹਰ ਹੈ ਤਾਂ ਮਾਣਚੰਦ ਨੇ ਕਹਿਆ ਜੀ ਆਪਦਾ ਵਤਨ ਕਉਣ ਜਗਹ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਾਣਚੰਦ ਦੇਸ ਵਤਨ ਸੱਭੇ ਸਮਝ ਲਏਂਗਾ ਤੈਨੂੰ ਖ਼ਬਰ ਹੈ ਦੇਸ ਵਤਨ ਦੀ ਤਾਂ ਮਾਣਚੰਦ ਨੇ ਕਹਿਆ ਜੀ ਦੇਖੇ ਨਾ ਹੋਨਗੇ ਤੇ ਸੁਣੇ ਤਾਂ ਹੋਵਣਗੇ ਜੀ ॥ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਬੋਲਿਆ ॥ ਦੇਸ ਹਮਾਰਾ ਬੇਗਮਪੁਰ ਕਹੀਏ ਤਿਸ ਵਤਨ ਸੌਂ ਆਏ॥ ਰਾਜਾ ਉਸਕਾ ਏਕੰਕਾਰ ਹੈ ਤਿਸਨੇ ਈਹਾਂ ਪਠਾਏ॥ ਮਾਣਚੰਦ ਕੋ ਰਾਹ ਬਤਾਯਾ ਨਿਰਮਲ ਮਾਰਗ ਪਾਯਾ ॥ ਨਾਨਕ ਕਹੈ ਸੁਣ ਮਾਣਚੰਦ ਜੀ ਹਮ ਤੁਮ ਕਉ ਤਦੀ ਬੁਲਾਯਾ॥ ਤਾਂ ਮਾਣਚੰਦ ਨੇ ਕਹਿਆ ਜੀ ਤੁਮ ਤੋ ਔਰ ਬਾਤਾਂ ਕਰਤੇ ਹੋ ਏਹ ਤਉ ਸੰਸਾਰ ਮੇਂ ਬਾਤਾਂ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਾਣਚੰਦ ਏਹ ਬਾਤਾਂ ਅਸਲ ਹੈਨ ਅਤੇ ਓਹ ਬਾਤਾਂ ਨਕਲੀ ਹੈਨ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਹਿਆ ਰਾਗ ਤਿਲੰਗ ਦੇ ਵਿਚ॥ ਰਾਗ ਤਿਲੰਗ ਮਹਲਾ ੧

ਜਿਨਿ ਕੀਆ ਤਿਨ ਦੇਖਿਆ ਕਿਆ ਕਹੀਐ ਰੇ ਭਾਈ॥ ਆਪੇ ਜਾਣੇ ਕਰੇ ਆਪਿ ਜਿਨ ਵਾੜੀ ਹੈ ਲਾਈ ॥ ਰਾਇਸਾ ਪਿਆਰੇ ਕਾ ਰਾਇਸਾ ਜਿਤ ਸਦਾ ਸੁਖ ਹੋਈ ॥ ਗਾਉ ਪਿਆਰੇ ਕਾ ਗਾਇਸਾ ਜਿਤ ਦੁਖ ਰਹੈ ਨ ਕੋਈ॥ ੧ ॥ ਰਹਾਉ ॥ ਜਿਸ ਰੰਗ ਕੰਤ ਨ ਰਾਵਿਆ ਸਾ ਪੱਛੋ ਰੇ ਤਾਣੀ॥ ਹੱਥ ਪਛੋੜੈ ਸਿਰ ਧੁਨੈ ਜਬ ਰੈਣ ਵਿਹਾਣੀ॥੨॥ ਪੱਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ॥ ਤਬ ਫਿਰ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥ ੩ ॥ ਕੰਤੁ ਲੀਆ ਸੁਹਾਗਣੀ ਮੈਥੋਂ ਵਧਵੀਏਹ॥ ਸੇਗੁਣ ਮੰਝ ਨ ਆਵਨੀ ਕੈ ਜੀ ਦੋਸ ਧਰੇ ॥ ੪ ॥ ਜਿਨਿ ਸਖੀਆ ਸਹੁ ਰਾਵਿਆ ਤਿਨ ਪੂਛੋਂਗੀ ਜਾਇ॥ ਪਾਉ ਲਗਉ ਬੇਨਤੀ ਕਰਹੁ ਲੇਹੁਗੀ ਪੰਥ ਬਤਾਇ ॥ ੫ ॥ ਆਪ ਪਛਾਣੈ ਨਾਨਕਾ ਭੈ ਚੰਦਨ ਲਾਵੈ

॥ ਗੁਨ ਕਾਮਨ ਕਾਮਨ ਕਰੈ ਤਉ ਪਿਆਰੇ ਕਉ ਪਾਵੈ ॥ ੬ ॥ ਪਾਨਾ ਵਾੜੀ ਹੋਇਘਰ ਖਰ ਸਾਰ ਨ ਜਾਣੈ ॥ ਰਸੀਆ ਹੋਵੈ ਮੁਸਕਕਾ ਤਬ ਫੂਲ ਪਛਾਣੈ ॥ ੭ ॥ ਧਾਤ ਮਿਲੈ ਫੁਨ ਧਾਤ ਕੌ ਲਿਵ ਲਿਵੈ ਕੌ ਧਾਵੈ ॥ ਸਹਿਜੇ ਸਹਿਜੇ ਮਿਲਿ ਰਹੈ ਅਨਭੈ ਕਉ ਪਾਵੈ ॥ ੮ ॥ ਜੋ ਦਿਲ ਮਿਲਿਆ ਸੋ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥ ਜੇ ਬਹੁਤੇਰਾ ਲੋਚੀਐ ਬਾਤੀ ਮੇਲ ਨ ਹੋਈ ॥ ੯ ॥ ਅਪਿਉ ਪੀਵੈਜੋ ਨਾਨਕਾ ਭ੍ਰਮ ਭ੍ਰਮਹਿ ਸਮਾਵੈ ॥ ਗੁਰ ਪ੍ਰਸਾਦੀ ਜਾਣੀਐ ਅਮਰਾ ਪਦ ਪਾਵੈ ॥ ੧੦ ॥

ਤਾਂ ਫੇਰ ਮਾਣਚੰਦ ਕਹਿਆ ਹੇ ਗੁਰੂ ਜੀ ਇਸ ਜੀਵ ਦਾ ਭਲਾ ਕਿਉਂ ਕਰ ਹੋਵੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਮਾਣਚੰਦ ਇਸ ਜੀਉ ਕਾ ਭਲਾ ਤਦ ਹੋਵੈ ਜਾਂ ਇਸ ਤਾਈਂ ਬਿਨਾਂ ਪਰਮੇਸ਼ਰ ਹੋਰ ਕੋਈ ਚਿੱਤ ਨ ਰਹੈ ਸਾਸਿਸਾਸਿਕਰਤਾਰ ਹੀ ਯਾਦ ਕਰਦਾ ਰਹੈ ਤਾਂ ਫੇਰ ਮਾਣਚੰਦ ਕਹਿਆ ਜੀ ਸੋਈ ਬਿਧਿ ਬਤਾਈਐ ਜਿਸ ਬਿਧ ਕਰਤਾਰ ਚਿਤ ਆਵੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਾਣਚੰਦਾ ਭੁੱਖ ਦਾ ਸੰਸਾ ਨਾ ਕਰ ਤੇ ਨੰਗ ਦਾ ਸੰਸਾ ਨਾ ਕਰ ਇਕ ਕਰਤਾਰ ਦਾ ਸੰਸਾ ਕਰ ਜੋ ਹੈ ਮੈਨੂੰ ਕਰਤਾਰ ਵਿਸਰ ਗਿਆ ਹੈ ਤਾਂ ਕਰਤਾਰ ਚਿੱਤ ਆਵੀ ਤਾਂ ਮਾਣਚੰਦ ਨੇ ਕਹਿਆ ਧੰਨ ਹੋ ਗੁਰੂ ਜੀ ਏਹ ਕਹਿਕਰ ਸ੍ਰੀ ਨਾਨਕ ਜੀ ਦੇ ਪੈਰਾਂ ਤੇ ਢਹਿ ਪਇਆ ਸ੍ਰੀ ਗੁਰੂ ਨਾਨਕ ਜੀ ਆਪਣੇ ਹੱਥ ਕਾ ਡੰਡਾ ਦਿੱਤਾ ਤੇ ਕਹਿਓਨੇ ਸੁਣ ਭਾਈ ਮਾਣਚੰਦਾ ਇਸ ਡੰਡੇ ਕਉ ਖ਼ਬਰਦਾਰ ਕਰਕੇ ਰੱਖਣਾ ਤਾਂ ਸ੍ਰੀ ਗੁਰੂ ਨਾਨਕ ਜੀ ਕੇ ਬਚਨ ਮੰਨਕਰ ਮਾਣਚੰਦ ਨੇ ਲੈ ਕਰ ਓਹ ਡੰਡਾ ਆਪਣੇ ਸਿਰ ਤੇ ਰੱਖਿਆ ਫੇਰ ਅੱਖੀਂ ਉਪਰ ਰੱਖਿਆ ਜਾਂ ਡੰਡਾ ਸਿਰ ਨਾਲ ਛੁਹਿਆ ਤਾਂ ਉਸੇ ਵਖਤ ਮਾਣਚੰਦ ਦੇ ਕਪਾਟ ਖੁੱਲ੍ਹਗਏਅਗਮ ਨਿਗਮ ਦੀ ਸੋਝੀ ਹੋਇ ਗਈ ਪਰ ਸ੍ਰੀ ਗੁਰੂ ਨਾਨਕ ਜੀ ਕੀ ਕ੍ਰਿਪਾ ਸੇ ਮਾਣਚੰਦ ਪੂਰਨ ਭਇਆ ਅਤੇ ਮਸਤ ਹੋਇ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਮਾਣਚੰਦ ਸ੍ਰੀ ਕਰਤਾਰ ਨੂੰ ਯਾਦ ਰੱਖਣਾ ਅਤੇ ਸਤ ਧਰਮ ਵਿਖੇ ਅਸਥਿਤ ਰਹਿਣਾ ਆਏ ਸੰਤ ਮਹੰਤ ਦੀ ਸੇਵਾ ਕਰਣੀ ਵੰਡ ਖਾਣਾ ਗ਼ਰੀਬ ਦੀ ਪਾਲਣਾ ਕਰਨੀ ਔਰ ਜੋ ਸੁੱਧ ਸਰੂਪ ਪੂਰਣ ਪਾਰਬ੍ਰਹਮ ਹੈ ਉਸ ਵਿਖੇ ਮਨ ਨੂੰ ਦ੍ਰਿੜ ਰੱਖਣਾ ਏਹ ਉੱਤਰ ਪ੍ਰਸ਼ਨ ਸ੍ਰੀ ਗੁਰੂ ਜੀ ਮਾਣਚੰਦ ਦੇ ਨਾਲ ਕੀਤੇ ਅਤੇ ਕੁਛਕ ਕਾਲ ਸ੍ਰੀ ਗੁਰੂ ਨਾਨਕ ਜੀ ਕਾਬਲ ਦੀ ਧਰਤੀ ਵਿਚ ਰਹੇ ਔਰ ਅਨੇਕ ਜੀਵਾਂ ਦਾ ਉਧਾਰ ਕੀਤਾ ਤੇ ਨਾਮ ਦਾ ਪ੍ਰਚਾਰ ਚਲਾਇਆ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਹਿਆ ਚਲ ਭਾਈ ਮਰਦਾਨਾ ਹੁਣ ਤੈਨੂੰ ਸਿੰਧ ਦੀ ਧਰਤੀ ਦਾ ਸੈਲ ਕਰਾਇ ਲਿਆਵੀਐ ਤਾਂ ਮਰਦਾਨੇ ਕਹਿਆ ਸ੍ਰੀ ਗੁਰੂ ਜੀ ਜਿਵੇਂ ਤੈਂਡੀ ਰਜ਼ਾਇ ਜਿਧਰ ਆਪ ਜਾਵੋਗੇ ਓਧਰ ਹੀ ਪਰਉਪਕਾਰ ਕਰਹੁਗੇ ਤਾਂ ਫੇਰ ਸ੍ਰੀ ਸਤਿਗੁਰੂ ਮੇਰੇ ਤਾਈਂ ਕਹਿਆ ਕਿਉਂ ਬਾਲਾ ਮਰਦ ਨਾ ਕਿਆ ਕਹਿੰਦਾ ਹੈ ਤਾਂ ਮੈਂ ਆਖਿਆ ਸ੍ਰੀ ਬਾਬਾ ਜੀ ਮਰਦਾਨਾ ਸੱਚ ਆਖਦਾ ਹੈ ਜੀ ਅਤੇ ਜਿਵੇਂ ਆਪਦੀ ਰਜ਼ਾ ਇ ਜੀ ਹੁਣੇ ਕਿਥਾਊਂ ਚਲਦੇ ਹੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਜਿਧਰ ਕਰਤਾਰ ਲੈ ਜਾਸੀ

ਉਧਰ ਹੀ ਚਲੀਏਂਗੇ ਤਾਂ ਫੇਰ ਸ੍ਰੀ ਗੁਰੂ ਜੀ ਮਾਣਚੰਦ ਨੂੰ ਕਰਤਾਰ ਕਰਤਾਰ ਕੀਤੀ ਅੱਗੋਂ ਮਾਣਚੰਦ ਕਹਿਆ ਸਤਿ ਕਰਤਾਰ ਤਾਂ ਸ੍ਰੀ ਗੁਰੂ ਜੀ ਉੱਥੋਂ ਚਲਦੇ ਰਹੇ ਬੋਲੋ ਭਾਈ ਜੀ ਵਾਹਿਗੁਰੂ

## ਆਗੇ ਸਾਖੀ ਬਾਲਗੁੰਦਾਈ ਦੇ ਟਿੱਲੇ ਦੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਕਾਬਲ ਦੀ ਧਰਤੀਓਂ ਚਲਦੇ ਚਲਦੇ ਬਾਲਗੁੰਦਾਈ ਦੇ ਟਿੱਲੇ ਆਇ ਪ੍ਰਾਪਤ ਹੋਏ ਅਤੇ ਟਿੱਲੇ ਦੇ ਬਾਹਰ ਕੋਹਅੱਧ ਉੱਪਰ ਆਇ ਬੈਠੇ ਪਰ ਬਾਲਗੁੰਦਾਈ ਪੂਰਨ ਸਾਧ ਆਹਾ ਬਸਤ੍ਰ ਔਰ ਪ੍ਰਸਾਦ ਤਯਾਰ ਕਰਵਾਇਕੇ ਰੱਖ ਛੋਡਦਾ ਸੀ ਆਏ ਸਾਧ ਸੰਤ ਮਹਾਤਮਾ ਔਰ ਅਥਿਤ ਦੀ ਵੀ ਸੇਵਾ ਕਰਦਾ ਸੀ ਔਰ ਜੋ ਥੱਕਿਆ ਹੋਯਾ ਹੋਵੇ ਸੋ ਉਸਕੇ ਵਾਸਤੇ ਘੋੜਾ ਵਾ ਪਾਲਕੀ ਭੇਜਕਰ ਨਾਲ ਸਾਧਾਂ ਨੂੰ ਭੇਜਕੇ ਆਦਰ ਸੰਯੁਕਤ ਮੰਗਾਇ ਲੈਂਦਾ ਸੀ ਜਬ ਜੋਗੀਸ਼ਰ ਨੇ ਸੁਣਿਆ ਕਿ ਅਤੀਤ ਫ਼ਕੀਰ ਬੈਠੇ ਹੈਨ ਤਾਂ ਬਾਲਗੁੰਦਾਈ ਗੁਰੂ ਨੇ ਕਹਿਆ ਜਾਵੋ ਸਿੱਧੋ ਤਪੀਓ ਜਾਇ ਕਰ ਸੰਤਾਂ ਕੋ ਲੈ ਆਵਹੁ ਤਾਂ ਸਿੱਧ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਆਇਕਰ ਆਖਣ ਲਗੇ ਚਲੋ ਜੀ ਸੰਤੋ ਆਸਣ ਉਪਰ ਚਲਕਰ ਬੈਠੋ ਜੀ ਏਥੇ ਦੇਖਹੁ ਬਹੁਤ ਮੀਂਹ ਆਯਾ ਹੈ ਜੀ ਸੋ ਆਪ ਚਲਕਰ ਮੰਦਰ ਮੇਂ ਆਰਾਮ ਕਰੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਜੋਗੀਸ਼ਰੋ ਹਮ ਅਤੀਤ ਫ਼ਕੀਰ ਹੈਂ ਜਹਾਂ ਗੁਜ਼ਰੀ ਤਹਾਂ ਹੀ ਗੁਜ਼ਾਰ ਲਈ ਭਾਈ ਤੁਮ ਜਾਵੋ ਮੰਦਰੋਂ ਮੇਂ ਤਾਂ ਉਨਾਂ ਜੋਗੀਸ਼ਰਾਂ ਜਾਇਕਰ ਬਾਲਗੁੰਦਾਈ ਕੋ ਕਹਾ ਹੇ ਨਾਥ ਜੀ ਬਾਹਰ ਤੋ ਫ਼ਕੀਰ ਬੈਠੇ ਹੈਨ ਹਮਨੇ ਬਹੁਤ ਕਹਿਆ ਓਹ ਨਹੀਂ ਆਤੇ ਜਾਂ ਏਹ ਬਾਤ ਸੁਣੀ ਤੇ ਗੁਰੂਨਾਥ ਆਪ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਆਯਾ ਅਤੇ ਆਣਕਰ ਕਹਿਓਸੁ ਆਦੇਸ ਹੋ ਤਪਾ ਆਦੇਸ ਤਾਂ ਸ੍ਰੀ ਗੁਰੂ ਨਾਨਕ ਜੀ ਕਹਯਾ ਆਦੇਸ ਓਅੰ ਕਾਰ ਕੋ ਆਦੇਸ ਆਓ ਜੀ ਬਾਲ ਗੁੰਦਾਈ ਜੀ ਬੈਠੀਏ ਤਾਂ ਫੇਰ ਬਾਲਗੁੰਦਾਈ ਕਹਿਆ ਤਪਾ ਜੀ ਆਪਦਾ ਨਾਉਂ ਕਿਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਨਾਥ ਜੀ ਹਮਾਰਾ ਨਾਉਂ ਨਾਨਕ ਨਿਰੰਕਾਰੀ ਹੈ ਤਾਂ ਫੇਰ ਬਾਲਗੁੰਦਾਈ ਆਖਿਆ ਤਪਾ ਜੀ ਆਪ ਮੰਦਰ ਮੇਂ ਚਲੋ ਜੀ ਗੁਜ਼ਾਰਾ ਕਰੀਏ ਜੀ ਊਪਰ ਤੇ ਬਰਖਾ ਆਈ ਹੈ ਜੀ ਏਹ ਬਾਤ ਕਹਿਕਰ ਬਾਲਗੁੰਦਾਈ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਨਾਥ ਜੀ ਹਮ ਅਤੀਤ ਫ਼ਕੀਰ ਹੈਂ ਜਹਾਂ ਬੀਤੀ ਤਹਾਂ ਹੀ ਬੀਤੀ ਅਤੇ ਕਹਾਂ ਕਹਾਂ ਮੰਦਰ ਕਉ ਖੋਜੈਂਗੇ ਤਾਂ ਬਾਲਗੁੰਦਾਈ ਆਖਿਆ ਤਪਾ ਜੀ ਫ਼ਕੀਰ ਕਉ ਤੋ ਐਸੇ ਹੀ ਚਾਹੀਦਾ ਹੈ ਪਰ ਜੋ ਅਲੇਖ ਪੁਰਖ ਭੇਜ ਦੇਵੇ ਤੋ ਸੰਤੋਖ ਸੇ ਵਰਤ ਲੈਣਾ ਚਾਹੀਏ ਇਸਮੇਂ ਫ਼ਕੀਰ ਨੂੰ ਹਰਖ ਨਹੀਂ ਕਰਨਾ ਚਾਹੀਦਾ ਚਲੋ ਤਪਾ ਜੀ ਆਸਣ ਪਰ ਬਸੇਰਾ ਕਰੋ ਰਾਤ ਕੋ॥ ਆਪ ਮਹਾਂ ਪੂਰਨ ਪੁਰਖ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਨਾਥ ਦੇ ਨਾਲ ਉਠਕਰ ਤੁਰ ਪਏ ਅਤੇ ਮਹੰਤ ਨੇ ਪਹਿਲਾਂ ਤਾਂ ਸ੍ਰੀ ਗੁਰੂ ਜੀ ਕਉ ਤਰਹ ਤਰਹ ਦੇ ਮੰਦਰ ਦਿਖਾਏ ਫੇਰ ਘੋੜੇ ਦਿਖਲਾਏ ਤਾਂ ਫੇਰ ਬਸਤ੍ਰ ਦਿਖਲਾਏ ਔਰ ਰਸੋਈ ਵਾਲਾ ਭੰਡਾਰਾ ਦਿਖਾਯਾ ਔਰ ਕਈ ਤਰਹ ਦੇ ਪਦਾਰਥ ਦਿਖਾਏ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਨਾਥ ਜੀ ਰਾਜ ਲੀਲ੍ਹਾ ਕਾ ਕਿਆ ਦੇਖਣਾ

ਹੈ ਤਾਂ ਬਾਲਗੁੰਦਾਈ ਆਖਿਆ ਤਪਾ ਜੀ ਏਹ ਸਭ ਅਲਖਪੁਰਖ ਦੀ ਮਾਇਆ ਹੈ ਹਮ ਤੋ ਸੇਵਾ ਕਰਤੇ ਹੈਂ ਸੰਤੋਂ ਅਰ ਮਹਾਤਮੋਂ ਕੀ ਔਰ ਆਏ ਗਏ ਅਥਿਤ ਕੀ ਔਰ ਹੇ ਤਪਾ ਜੀ ਹਮਾਰੀ ਖੁਰਾਕ ਤੋ ਏਹ ਰੋਟੀ ਹੈ ਭੱਖੜੇ ਕੇ ਆਟੇ ਕੀ ਔਰ ਸਾਗ ਅਲੂਣਾ ਔਰ ਹਮ ਕੁਛ ਨਹੀਂ ਅੰਗੀਕਾਰ ਕਰਤੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੋ ਬਾਲਗੁੰਦਾਈ ਤੂੰ ਅਸਲ ਜੋਗੀਸ਼ਰ ਹੈਂ ਤੈਂ ਭਲੀ ਸਮਝੀ ਹੈ ਗ੍ਰਿਸਤ ਕੋ ਤਿਆਗ ਕੇ ਜੋਗੀ ਹੋਣਾ ਤੇ ਫੇਰ ਰਸ ਕਸ ਨਾ ਛੋਡਨੇ ਤੇ ਜੋਗੀ ਹੋਣੇ ਕਾ ਕਿਆ ਫ਼ਾਇਦਾ ਹੈ ਮਹਾਤਮਾ ਕੇ ਏਹ ਲੱਛਣ ਹੈਨ ਜੋ ਮਨ ਨੂੰ ਪਰਮੇਸ਼ਰ ਨਾਲ ਜੋੜਨਾ ਅਤੇ ਪਦਾਰਥਾਂ ਨਾਲੋਂ ਤੋੜਨਾ ਔਰ ਨਿਜ ਸਰੂਪ ਦਾ ਧਿਆਨ ਕਰਨਾ ਸਰਬ ਮੇਂ ਪੂਰਨ ਜਾਨਣਾ ਨੰਗੇ ਭੁੱਖੇ ਨੂੰ ਛਾਦਨ ਭੋਜਨ ਦੇਣਾ ਹੇ ਨਾਥ ਜੀ ਆਪ ਪੂਰਨ ਸਾਧ ਹੋ ਅਤੇ ਜੋ ਚੇਲਾ ਹੋਵੇ ਉਸਨੂੰ ਵੀ ਐਸਾ ਹੀ ਉਪਦੇਸ਼ ਕਰਨਾ ਤਾਂ ਆਪ ਪਰਮਧਾਮ ਕੇ ਹਿਤਕਾਰੀ ਹੋਵੋਗੇ ਏਹ ਚਰਚਾ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਓਥੇ ਰਾਤ ਰਹੇ ਜਬ ਪਰਾਤਹਕਾਲ ਹੋਈ ਤਾਂ ਸ੍ਰੀ ਗੁਰੂ ਜੀ ਬਾਲਗੁੰਦਾਈ ਉਪਰ ਖ਼ੁਸ਼ੀ ਕਰਕੇ ਕਹਿਨ ਲਗੇ ਹੇ ਜੋਗੀਸ਼ਰ ਜੀ ਸਾਡੀ ਕਰਤਾਰ ਕਰਤਾਰ ਤਾਂ ਬਾਲਗੁੰਦਾਈ ਕਹਿਆ ਹੇ ਤਪਾ ਜੀ ਆਪ ਉਦਾਸ ਕਿਉਂ ਹੋਏ ਹੋ ਕੋਈ ਕਾਲ ਤਾਂ ਦਰਸ਼ਨ ਦੇਓ ਔਰ ਦਰਸ਼ਨ ਲਓ ਜੀ ਅਤੇ ਨਾਲੇ ਹੋਰ ਸਿੱਧ ਸ੍ਰੀ ਗੁਰੂ ਜੀ ਕੇ ਚਰਨਾਂ ਉਪਰ ਮੱਥਾ ਟੇਕਤੇ ਭਏ ਅਤੇ ਕਹਿਨ ਲਗੇ ਤਪਾ ਜੀ ਅਜੇ ਤਾਂ ਕੋਈ ਵੀ ਬਾਤ ਨਾਹੀਂ ਕੀਤੀ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਸਭਨਾਂ ਕਉ ਕ੍ਰਿਪਾ ਦ੍ਰਿਸ਼ਟੀ ਕਰੀ ਅਤੇ ਓਥੋਂ ਵਿਦਿਆ ਹੋਏ ਨਾਲ ਮਰਦਾਨਾ ਅਤੇ ਨਾਲ ਮੈਂ ਜਿਉਂ ਅੰਤਰਧਿਆਨ ਹੋਏ ਤੇ ਇਕ ਵਲਾਇਤ ਜਾਇ ਪਹੁੰਚੇ॥

## ਅੱਗੇ ਸਾਖੀ ਇੱਕ ਰਾਜੇ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਇਕ ਸਮੇ ਸ੍ਰੀ ਗੁਰੂ ਨਾਨਕ ਦੇਵ ਜੀ ਜਿਉਂ ਅੰਤਰਧਿਆਨ ਹੋਏ ਇਕ ਦੇਸ ਐਸੇ ਵਿੱਚ ਜਾਇ ਪ੍ਰਾਪਤ ਹੋਏ ਜੋ ਉਸ ਮੁਲਕ ਦੇ ਵਿੱਚ ਨ ਅੰਨ ਅਤੇ ਨ ਅੱਗ ਏਹ ਦੋਵੇਂ ਵਸਤੂ ਓਥੇ ਪੈਦਾ ਨਹੀਂ ਸੀ ਹੁੰਦੀਆਂ ਅਤੇ ਓਥੋਂ ਦੇ ਰਹਿਨੇ ਵਾਲੇ ਜੀਉ ਦੁੰਬਿਆਂ ਦਾ ਮਾਸ ਖਾਂਦੇ ਸਾਨ ਓਹ ਦੁੰਬਾ ਮਾਰਕੇ ਤੇ ਉਸਦਾ ਮਾਸ ਬਨਾਇ ਕਰ ਇਕ ਪੱਥਰ ਮਾਸ ਦੇ ਹੇਠ ਤੇ ਇਕ ਪੱਥਰ ਮਾਸ ਦੇ ਉੱਪਰ ਦੇਕੇ ਰੱਖ ਦੇਂਦੇ ਸਨ ਤੇ ਸਵਾ ਪਹਿਰ ਸੂਰਜ ਦਾ ਜਾਪ ਕਰਦੇ ਸਾਨ ਤਾਂ ਓਹ ਮਾਂਸ ਆਪੇ ਹੀ ਰਿੱਝ ਜਾਂਦਾ ਸੀ ਤਾਂ ਖਾ ਲੈਂਦੇ ਸਾਨ ਅਤੇ ਆਏ ਸਾਧ ਫ਼ਕੀਰ ਨੂੰ ਵੀ ਦੁੰਬੇ ਦਾ ਮਾਸ ਖਾਣੇ ਕਉ ਦੇਂਦੇ ਸਾਨ ਤਾਂ ਓਸ ਸ਼ਹਿਰ ਦੇ ਬਾਹਰ ਸ੍ਰੀ ਗੁਰੂ ਨਾਨਕ ਜੀ ਵੀ ਜਾਇ ਬੈਠੇ ਤਾਂ ਓਥੇ ਇਕ ਅਯਾਲੀ ਦੁੰਬੇ ਚਾਰਨ ਵਾਲਾ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਆਇ ਬੈਠਾ ਅਤੇ ਹਾਥ ਜੋੜ ਕਰ ਕਹਿਨ ਲੱਗਾ ਹੇ ਸੰਤ ਜੀ ਜੇ ਕਹੋ ਤਾਂ ਮੈਂ ਇਕ ਦੁੰਬਾ ਮਾਰਦਾ ਹਾਂ ਅਤੇ ਆਪ ਖਾਵੋ ਜੀ ਜੇਕਰ ਆਪ ਨਾ ਖਾਵੋਗੇ ਤਾਂ ਮੈਨੂੰ ਦੁੰਬਿਆਂ ਦਾ ਖ਼ਾਵੰਦ ਗੁੱਸੇ ਹੋਵੇਗਾ ਜੀ ਅਤੇ ਕਹੇਗਾ ਤੂੰ ਸੰਤ ਅਤੀਤ ਨੂੰ ਭੁੱਖਾ ਕਿਉਂ ਰੱਖਿਆ ਹੈ ਅਤੇ ਸੰਤ ਜੀ ਏਸ ਮੁਲਕ ਦੀ ਰੀਤ ਏਹ ਹੈ ਜੀ ਕਿ ਜਿਸਨੂੰ ਅਤੀਤ ਸਾਧ ਨਦਰੀ ਆਵੇ ਜੀ ਤਾਂ ਓਹ ਦੁੰਬਾ ਮਾਰਕੇ ਖੁਲਾਵੇ

ਜੀ ਅਤੇ ਏਸ ਮੁਲਕ ਵਿੱਚ ਅੰਨ ਅਤੇ ਅੱਗ ਏਹ ਦੋਵੇਂ ਵਸਤੂ ਪੈਦਾ ਨਹੀਂ ਹੁੰਦੀਆਂ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਹੁਣ ਤੂੰ ਦੁੰਬਾ ਮਾਰ ਤਾਂ ਓਸ ਅਯਾਲੀ ਨੇ ਦੁੰਬਾ ਮਾਰਿਆ ਅਤੇ ਬਣਾਇਕਰ ਇਕ ਪੱਥਰ ਹੇਠ ਅਤੇ ਇਕ ਪੱਥਰ ਉੱਪਰ ਦਿੱਤਾ ਤੇ ਵਿੱਚ ਮਾਸ ਰੱਖਿਆ ਤੇ ਲਗਾ ਸੂਰਜ ਦਾ ਜਾਪ ਕਰਨ ਜਾਂ ਸਵਾ ਪਹਰ ਗੁਜ਼ਰਿਆ ਤਾਂ ਮਾਸ ਰਿੱਝ ਆਯਾ ਤਾਂ ਉਸ ਅਯਾਲੀ ਨੇ ਅਰਦਾਸ ਕੀਤੀ ਹੇ ਸੰਤ ਜੀ ਤੁਸੀ ਏਹ ਮਾਸ ਖਾਵਹੁ ਜੀ ਤਾਂ ਸ੍ਰੀ ਗੁਰੂ ਜੀ ਉਸ ਅਯਾਲੀ ਕਉ ਆਖਿਆ ਭਾਈ ਤੂੰ ਇਸ ਦੁੰਬੇ ਦਾ ਖਲੜਾ ਅਤੇ ਹੱਡੀਆਂ ਸਭ ਇਕੱਠੀਆਂ ਕਰ ਉਸ ਪਾਸੋਂ ਇਕੱਠੀਆਂ ਕਰਵਾਇ ਕਰ ਸ੍ਰੀ ਗੁਰੂ ਨਾਨਕ ਜੀ ਮੁਖੋਂ ਕਹਿਆ ਉਠ ਦੁੰਬੇ ਚਰ ਇਤਨੇ ਕਹਿਣੇ ਨਾਲ ਦੁੰਬਾ ਉਠਕਰ ਚਰਨੇ ਲਗਾ ਤਾਂ ਅਯਾਲੀ ਏਹ ਕੌਤਕ ਦੇਖਕਰ ਹੈਰਾਨ ਹੋਇ ਗਿਆ ਤਾਂ ਸ੍ਰੀ ਗੁਰੂ ਜੀ ਉਸ ਅਯਾਲੀ ਨੂੰ ਕਹਿਆ ਭਾਈ ਤੂੰ ਸ਼ਹਿਰ ਵਿੱਚ ਜਾਇ ਕਰ ਕਿਸੇ ਬਡੇ ਆਦਮੀ ਨੂੰ ਖ਼ਬਰ ਕਰ ਅਤੇ ਏਹ ਆਖੀਂ ਭਾਈ ਚਲੋ ਬਾਹਰ ਧੁਆਨੂੰ ਇਕ ਸੰਤ ਬੁਲਾਂਵਦਾ ਹੈ ਅਤੇ ਸ੍ਰੀ ਵਾਹਿਗੁਰੂ ਪਾਸੋਂ ਧੁਆਨੂੰ ਅੱਗ ਅਤੇ ਅੰਨ ਲੈ ਦੇਂਦਾ ਹੈ ਤਾਂ ਇਤਨਾ ਬਚਨ ਸੁਣਕਰ ਓਹ ਅਯਾਲੀ ਸ਼ਹਿਰ ਵਿੱਚ ਗਿਆ ਤਾਂ ਇਕ ਸ਼ਾਹੂਕਾਰ ਦੇ ਪਾਸ ਜਾਇ ਕਰ ਕਹਿਣ ਲਗਾ ਹੇ ਮਹਾਰਾਜ ਜੀ ਬਾਹਰ ਸ਼ਹਿਰ ਦੇ ਇਕ ਅਤੀਤ ਫ਼ਕੀਰ ਬੈਠਾ ਹੈ ਅਤੇ ਆਪ ਨੂੰ ਬੁਲਾਂਵਦਾ ਹੈ ਅਤੇ ਕਹਿੰਦਾ ਹੈ ਜੋ ਸੱਚੇ ਵਾਹਿਗੁਰੂ ਪਾਂਸੋਂ ਧੁਆਨੂੰ ਅੰਨ ਅਤੇ ਅੱਗ ਏਹ ਦੋਵੇਂ ਚੀਜ਼ਾਂ ਲੈ ਦੇਂਦੇ ਹਾਂ ਜਾਂ ਏਹ ਗੱਲ ਸੁਣੀ ਤਾਂ ਓਹ ਸ਼ਾਹੂਕਾਰ ਉਠ ਤੁਰਿਆ ਜਾਂ ਬਾਹਰ ਆਯਾ ਤਾਂ ਕਿਆ ਦੇਖੇ ਜੋ ਸੰਤ ਬੈਠੇ ਹਨ ਤਾਂ ਉਸ ਸ਼ਾਹੂਕਾਰ ਨੇ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਗੁਰੂ ਜੀ ਉਸ ਸ਼ਾਹੂਕਾਰ ਸੇ ਕਹਿਆ ਭਾਈ ਤੂੰ ਕੁਛ ਅਨਾਜ ਲੈ ਆਉ ਤਾਂ ਉਸ ਸ਼ਾਹੂਕਾਰ ਨੇ ਕਹਿਆ ਗ਼ਰੀਬਨਿਵਾਜ਼ ਜੀ ਏਥੇ ਤਾਂ ਅਨਾਜ ਨਹੀਂ ਪਰ ਮੈਂ ਏਥੋਂ ਦੇ ਰਾਜਾ ਨੂੰ ਆਖਨਾ ਹਾਂ ਜੀ ਤਾਂ ਓਹ ਸ਼ਾਹੂਕਾਰ ਗੁਰੂ ਜੀ ਦੇ ਪਾਸੋਂ ਉੱਠਕੇ ਸ਼ਹਿਰ ਦੇ ਰਾਜਾ ਪਾਸ ਗਿਆ ਤੇ ਜਾਕੇ ਰਾਜਾ ਕੋ ਆਖਿਆ ਹੇ ਰਾਜਾ ਜੀ ਬਾਹਰ ਸ਼ਹਿਰ ਦੇ ਇਕ ਅਤੀਤ ਫ਼ਕੀਰ ਬੈਠਾ ਹੈ ਅਤੇ ਆਖਦਾ ਹੈ ਕਿ ਧੁਆਨੂੰ ਕਰਤਾਰ ਪਾਸੋਂ ਅੰਨ ਅਤੇ ਅੱਗ ਦੋਵੇਂ ਵਸਤੂ ਲੈ ਦੇਂਦੇ ਹਾਂ ਤਾਂ ਏਹ ਬਾਤ ਸ਼ਾਹੂਕਾਰ ਦੀ ਸੁਣਕਰ ਰਾਜਾ ਸਮੇਤ ਵਜ਼ੀਰ ਸ੍ਰੀ ਗੁਰੂ ਜੀ ਕੀ ਚਰਨੀਂ ਆਇ ਲਗਾ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਰਾਜਾ ਤੁਸੀ ਸ੍ਰੀ ਕਰਤਾਰ ਜੀ ਕੀ ਭਗਤੀ ਗ੍ਰਹਿਣ ਕਰੋ ਤਾਂ ਧੁਆਨੂੰ ਕਰਤਾਰ ਸਭ ਕੁਛ ਦੇਸੀ ਤਾਂ ਗੁਰੂ ਨਾਨਕ ਜੀ ਕੀ ਆਗਿਆ ਮੰਨ ਕਰ ਸਮੇਤ ਪਰਜਾ ਰਾਜਾ ਗੁਰੂ ਨਾਨਕ ਜੀ ਕੇ ਸਿੱਖ ਹੋਏ ਤਾਂ ਸ੍ਰੀ ਗੁਰੂ ਜੀ ਕ੍ਰਿਪਾ ਕਰਕੇ ਕਹਿਆ ਰਾਜਾ ਥੋੜਾ ਅੰਨ ਲੈ ਆਵਹੁ ਤਾਂ ਓਸ ਸਾਰੇ ਸ਼ਹਿਰ ਵਿੱਚੋਂ ਇਕ ਸੇਰ ਅੰਨ ਨਿਕਲਿਆ ਤਾਂ ਓਹ ਲੈ ਆਏ ਤਾਂ ਸ੍ਰੀ ਗੁਰੂ ਜੀ ਨੇ ਕਹਾ ਇਸਨੂੰ ਬੀਜਹੁ ਤਾਂ ਓਨਾਂ ਲੋਕਾਂ ਸ੍ਰੀ ਗੁਰੂ ਜੀ ਦੇ ਹੁਕਮ ਨਾਲ ਅੰਨ ਬੀਜਿਆ ਤਾਂ ਓਹ ਅੰਨ ਉੱਗਿਆ ਜਾਂ ਓਹ ਪੱਕਾ ਤਾਂ ਸ੍ਰੀ ਗੁਰੂ ਜੀ ਕਹਾ ਇਸਨੂੰ ਵੱਢ ਕਰ ਗਾਹੋ ਜਾਂ ਓਨਾਂ ਲੋਕਾਂ ਗਾਹਿਆ ਤਾਂ ਸ੍ਰੀ ਗੁਰੂ ਜੀ ਕ੍ਰਿਪਾ ਨਾਲ ਅਤੁੱਟ ਭੰਡਾਰ ਹੋ ਗਏ ਤਾਂ ਸ੍ਰੀ ਗੁਰੂ ਜੀ ਕਹਿਆ ਰਾਜਾ ਕਰਤਾਰ ਦਾ

ਨਾਮ ਲੈਕੇ ਸਮੇ ਸਿਰ ਬੀਜਿਆ ਕਰੋ ਕਰਤਾਰ ਬਰਕਤ ਪਾਵੇਗਾ ਤਾਂ ਫੇਰ ਸ੍ਰੀ ਗੁਰੂ ਜੀ ਪੱਥਰ ਝੜਕਰ ਅੱਗ ਉਨਾਂ ਨੂੰ ਦਿੱਤੀ ਤਾਂ ਓਹ ਮੁਲਖ ਰਾਜਾ ਸਮੇਤ ਸ੍ਰੀ ਗੁਰੂ ਜੀ ਕਾ ਸਿੱਖ ਹੋਯਾ ਤਾਂ ਲੱਗੇ ਗੁਰੂ ਗੁਰੂ ਜਪਨ ਤੇ ਸ੍ਰੀ ਗੁਰੂ ਜੀ ਦੀ ਚਰਨੀਂ ਲਗੇ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਆਏ ਸੰਤ ਦੀ ਸੇਵਾ ਕਰਨੀ ਗ਼ਰੀਬ ਦੀ ਪਾਲਨਾ ਕਰਨੀ ਤਨ ਮਨ ਧਨ ਕਰਕੇ ਸ੍ਰੀ ਪਰਮੇਸ਼ਰ ਜੀ ਕਾ ਸਿਮਰਨ ਕਰਨਾ ਤਾਂ ਧੁਆਡਾ ਉਧਾਰ ਹੋਵੇਗਾ ਇਹ ਬਾਤ ਕਰਕੇ ਸ੍ਰੀ ਗੁਰੂ ਜੀ ਓਥੋਂ ਚਲਣ ਲੱਗੇ ਤਾਂ ਓਹ ਲੋਗ ਬੜਾ ਪ੍ਰੇਮ ਕਰਨ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕੋਈ ਸਮਾ ਓਥੇ ਰਹੇ ਤਾਂ ਫੇਰ ਉਸ ਰਾਜਾ ਪਰ ਖ਼ੁਸ਼ੀ ਕਰਕੇ ਚਲਦੇ ਰਹੇ ॥ ਬੋਲਹੁ ਭਾਈ ਜੀ ਵਾਹਿਗੁਰੂ ॥

## ਆਗੇ ਭੁਵੰਤਰ ਦੇਸ ਵਿੱਚ ਗਏ

ਤਾਂ ਸ੍ਰੀ ਗੁਰੂ ਜੀ ਚਲਤੇ ਚਲਤੇ ਇਕਸ ਦੇਸ ਵਿੱਚ ਗਏ ਤੇ ਸ਼ਹਿਰ ਦੇ ਬਾਹਿਰ ਜਾਇ ਬੈਠੇ ਅਤੇ ਜੋ ਕੋਈ ਸ੍ਰੀ ਗੁਰੂ ਜੀ ਕਾ ਦਰਸ਼ਨ ਕਰੇ ਸੋ ਓਥੇ ਹੀ ਬੈਠ ਰਹੇ ਅਤੇ ਦਰਸ਼ਨ ਕਰ ਦੇ ਰੱਜਨ ਨਾਹੀਂ ਤਾਂ ਸਾਰੇ ਸ਼ਹਿਰ ਵਿਚ ਏਹ ਚਰਚਾ ਹੋਇ ਰਹੀ ਕਿ ਭਾਈ ਐਸਾ ਸੰਤ ਆਯਾ ਹੈ ਜੋ ਨਾ ਕੁਛ ਕਿਸੇ ਪਾਸੋਂ ਮੰਗਦਾ ਹੈ ਤੇ ਨਾ ਕਿਸੇ ਨਾਲ ਬੋਲਦਾ ਹੈ ਬੜਾ ਸੰਤੋਖੀ ਸੰਤ ਹੈ ਏਹ ਬਾਤਾਂ ਜਿੱਥੇ ਕਿੱਥੇ ਲੋਕ ਕਰਨ ਪਰ ਏਹ ਗੱਲਾਂ ਉਸ ਨਗਰ ਦੇ ਰਾਜਾ ਨੇ ਸੁਣੀਆਂ ਅਤੇ ਰਾਜਾ ਨੇ ਬਹੁਤ ਭਲੀਆਂ ਭਲੀਆਂ ਵਸਤੂ ਲੈਕਰ ਸ੍ਰੀ ਗੁਰੂ ਜੀ ਦੇ ਅੱਗੇ ਜਾਇ ਰੱਖੀਆਂ ਅਤੇ ਆਪ ਚਰਨਾਂ ਉੱਪਰ ਮੱਥਾ ਟੇਕਿਆ ਅਤੇ ਉਸ ਦੇਸ ਦੀ ਏਹ ਰੀਤ ਸੀ ਕਿ ਰਾਜਾ ਓਥੋਂ ਦਾ ਘਾਸ ਖੋਦਿਆ ਕਰੇ ਅਤੇ ਕੱਪੜੇ ਰਾਜੇ ਦੇ ਜੱਤ ਦੇ ਸਾਨ ਏਹ ਪਹਿਰਾਵਾ ਰਾਜਾ ਦਾ ਸੀ ਤਾਂ ਸ੍ਰੀ ਗੁਰੂ ਜੀ ਦੇਖਕਰ ਕਹਿਆ ਐ ਰਾਜਾ ਏਹ ਵਸਤੂੰ ਆਪਣੀਆਂ ਉਠਾਇ ਲੈ ਜਾਹੁ ਅਤੇ ਸ੍ਰੀ ਪਰਮੇਸ਼ਰ ਜੀ ਦੇ ਅਰਥ ਗ਼ਰੀਬਾਂ ਦੇ ਮੂੰਹਿ ਜਾਇ ਪਾਵਹੁ ਤਾਂ ਰਾਜੇ ਨੇ ਇਸੇ ਤਰਾਂ ਕੀਤਾ ਸਭ ਪਦਾਰਥ ਸ੍ਰੀ ਕਰਤਾਰ ਦੇ ਅਰਥ ਗ਼ਰੀਬਾਂ ਕਉ ਖੁਵਾਇ ਦਿੱਤੇ ਤਾਂ ਫੇਰ ਸ੍ਰੀ ਗੁਰੂ ਜੀ ਕੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਕਹਿਆਸੁ ਹੇ ਮਹਾਂ ਪੁਰਖ ਜੀ ਆਪਦਾ ਚਰਨ ਇਸ ਦੇਸ ਵਿਚ ਪਇਆ ਹੈ ਤੇ ਹਮਾਰੇ ਕਈਆਂ ਜਨਮਾਂ ਦੇ ਪਾਪ ਦੂਰ ਹੋਏ ਹੈਨ ਹੇ ਸੰਤ ਜੀ ਹਮਾਰਾ ਬਹੁਤ ਭਲਾ ਹੂਆ ਹੈ ਜੀ ਅਤੇ ਆਪ ਕੌ ਤਾਂ ਕੋਈ ਪਰਵਾਹ ਨਾਹੀਂ ਅਤੇ ਆਪ ਤਾਂ ਸੰਤ ਪਰਉਪਕਾਰੀ ਹੋ ਅਤੇ ਮੈਂ ਆਪਕੀ ਸ਼ਰਣ ਆਯਾ ਹੌਂ ਅਤੇ ਆਪਕਾ ਆਵਣਾ ਜੋ ਏਥੇ ਹੋਇਆ ਹੈ ਤਾਂ ਕੇਵਲ ਅਸਾਡਾ ਭਲਾ ਕਰਨ ਵਾਸਤੇ ਆਏ ਹੋ ਜੀ ਤਾਂ ਏਹ ਸੁਣਕਰ ਸ੍ਰੀ ਗੁਰੂ ਜੀ ਕੇ ਹਿਰਦੇ ਮੇਂ ਦਇਆ ਆਈ ਤੇ ਕਹਿਆ ਕਹੁ ਰਾਜਾ ਕਿਆ ਤੇਰੀ ਮਨਸ਼ਾ ਹੈ ਤਾਂ ਰਾਜਾ ਨੇ ਕਹਿਆ ਹੇ ਗੁਰੂ ਜੀ ਇੱਕ ਚਾਵਲ ਤੇ ਇਕ ਪਸ਼ਮ ਏਹ ਦੋਇ ਵਸਤੂ ਹੋਂਦੀਆਂ ਹੈਨ ਜੀ ਮੇਰੇ ਦੇਸ ਵਿਚ ਅਤੇ ਹੋਰ ਕੁਛ ਨਹੀਂ ਹੋਂਦਾ ਜੀ ਪਰ ਹੇ ਦੀਨਾਨਾਥ ਜੀ ਆਪ ਕ੍ਰਿਪਾ ਕਰੀਏ ਜੋ ਹੋਰ ਭੀ ਅੰਨ ਮੇਰੇ ਦੇਸ ਵਿਖੇ ਹੋਵਨ ਜੀ ਏਹ ਵਰ ਦੇਵਹੁ ਜੀ ਔਰ ਮਹਾਰਾਜ ਜੀ ਕ੍ਰਪਾਹ ਵੀ ਮੇਰੇ ਦੇਸ ਮੇਂ ਹੋਵੇ ਜੀ ਅਤੇ ਰਾਜਾ ਸਮੇਤ ਸਭ ਲੋਕ ਸ੍ਰੀ ਗੁਰੂ ਨਾਨਕ ਜੀ ਕੇ ਸਿੱਖ ਹੋਏ ਜਬ ਰਾਜਾ ਨੇ ਨਿੰਮ੍ਰ ਹੋਇਕੇ ਬੇਨਤੀ ਕੀਤੀ ਤਾਂ

ਕ੍ਰਿਪਾਨਿਧਾਨ ਦਾਸੋਂ ਕੇ ਸੁਖਦਾਈ ਕਵਲ ਨੇਤ੍ਰ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਰਾਜਾ ਸਰਬ ਪ੍ਰਕਾਰ ਕਾ ਅੰਨ ਤੇਰੇ ਮੁਲਕ ਵਿਖੇ ਹੋਵੇਗਾ ਏਹ ਬਾਰਤਾ ਸੁਣਕਰ ਰਾਜਾ ਬਡਾ ਪ੍ਰਸੰਨ ਹੋਯਾ ਅਤੇ ਆਪਣੀ ਪਰਜਾ ਦੇ ਸਮੇਤ ਇਸਤ੍ਰੀਆਂ ਪੁਰਖ ਸਭਨੇ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਚਰਨਾਂ ਕੀ ਪਾਹੁਲ ਲਈ ਅਤੇ ਸੱਤ ਨਾਮ ਲਗੇ ਜਪਣ ਔਰ ਜਿਸ ਤਰਾਂ ਸ੍ਰੀ ਗੁਰੂ ਜੀ ਕਾ ਹੁਕਮ ਹੈ ਜੋ ਪਹਿਰ ਰਾਤ ਨਾਲ ਉਠਕਰ ਇਸ਼ਨਾਨ ਕਰਨ ਫੇਰ ਸ੍ਰੀ ਪਰਮੇਸ਼ਰ ਜੀ ਦੀ ਭਗਤੀ ਕਰਨ ਜਦ ਸ੍ਰੀ ਗੁਰੂ ਨਾਨਕ ਜੀ ਓਥੋਂ ਵਿਦਿਆ ਲੱਗੇ ਹੋਵਨ ਤਾਂ ਰਾਜਾ ਸਮੇਤ ਪਰਜਾ ਦੇ ਆਇ ਚਰਨੀਂ ਲਾਗੇ ਤੇ ਆਖਣ ਲੱਗੇ ਹੇ ਦੀਨਬੰਧੂ ਆਪ ਏਥੋਂ ਕਿਉਂਕਰ ਛੇਤੀ ਉਦਾਸ ਹੋਏ ਹੋ ਜੀ ਆਪ ਦੇ ਏਥੇ ਰਹਿਣ ਨਾਲ ਬਡੇ ਅੰਨ ਹੋਵਣਗੇ ਅਤੇ ਬਹੁਤ ਆਨੰਦ ਹੋਗਾ ਤੇ ਦੇਸ ਪਵਿੱਤ੍ਰ ਹੋਗਾ ਤੇ ਸਿੱਖੀ ਪ੍ਰਗਟ ਹੋਵੇਗੀ ਸੋ ਕ੍ਰਿਪਾ ਕਰਕੇ ਏਥੇ ਹੀ ਰਹੋ ਜੀ ਜਾਂ ਏਸ ਤਰਾਂ ਦੀਆਂ ਬਹੁਤ ਬੇਨਤੀਆਂ ਰਾਜਾ ਤੇ ਸਰਬ ਲੋਕਾਂ ਕੀਤੀਆਂ ਤਾਂ ਸ੍ਰੀ ਗੁਰੂ ਨਾਨਕ ਜੀ ਮੇਹਰਬਾਨੀ ਕਰਕੇ ਕਹਿਨ ਲੱਗੇ ਹੇ ਰਾਜਾ ਤੇਰੇ ਦੇਸ ਵਿਖੇ ਸਰਬ ਤਰਾਂ ਕੀਆਂ ਖਾਣੀਆਂ ਹੋਵਨਗੀਆਂ ਅਰ ਧੁਆਨੂੰ ਕਰਤਾਰ ਪਾਸੋਂ ਲੈ ਦਿੱਤੀਆਂ ਹੈਨ ਕਪੜੇ ਦੀ ਖਾਨ ਕਪਾਹ ਹੋਵੇਗੀ ਔਰ ਚਾਂਦੀ ਸੁਇਨੇ ਦੀ ਖਾਨ ਭੀ ਏਥੇ ਹੋਗੀ ਔਰ ਸਰਬ ਤਰਾਂ ਦੀਆਂ ਖ਼ੁਸ਼ਬੋਈਆਂ ਹੋਨਗੀਆਂ ਔਰ ਆਏ ਸਿੱਖ ਸੰਤ ਦੀ ਸੇਵਾ ਕਰਨੀ ਨਾਮ ਜਪਣਾ ਧਰਮ ਦੀ ਕਿਰਤ ਕਰਨੀ ਪਰਜਾ ਨੂੰ ਗਿਆਨ ਦ੍ਰਿੜਾਯਾ ਸੁਖ ਸ਼ਾਂਤ ਦਿੱਤੀ ਅਤੇ ਰਾਜਾ ਤੇ ਸਰਬੱਤ ਲੋਕ ਸ੍ਰੀ ਗੁਰੂ ਜੀ ਦੇ ਰੱਖਣੇ ਵਾਸਤੇ ਬਹੁਤ ਜਤਨ ਕਰ ਰਹੇ ਪਰ ਸ੍ਰੀ ਗੁਰੂ ਜੀ ਓਥੇ ਰਹਿਣ ਨਾਹੀਂ ਤੇ ਕਹਿਣ ਲੱਗੇ ਹੇ ਰਾਜਾ ਜਿਸ ਤਰਾਂ ਤੂੰ ਹੈਂ ਏਸੇ ਤਰਾਂ ਸਾਨੂੰ ਹੋਰ ਭੀ ਲੋਕ ਚਾਹੁੰਦੇ ਹੈਨ ਤੇ ਅਸਾਂ ਸਾਰੇ ਹੀ ਜਾਣਾ ਹੈ ਜਿੱਥੇ ਜਿੱਥੇ ਕਰਤਾਰ ਦਾ ਹੁਕਮ ਹੋਵੇਗਾ ਓਥੇ ਓਥੇ ਜਾਇ ਪਹੁਚਾਂਗੇ ਏਹ ਕਹਿਕਰ ਰਾਜਾ ਅਤੇ ਪਰਜਾ ਦਾ ਮਨ ਠਹਿਰਾਇਕਰ ਓਥੋਂ ਸ੍ਰੀ ਗੁਰੂ ਨਾਨਕ ਜੀ ਸਰਬੱਤ ਪਰ ਖ਼ੁਸ਼ੀ ਕਰਕੇ ਚਲਣੇ ਲਾਗੇ ਤਾਂ ਓਨਾਂ ਲੋਕਾਂ ਕਹਿਆ ਹੇ ਸੁਆਮੀ ਜੀ ਅਸਾਂ ਕੁਛ ਆਪਦੀ ਸੇਵਾ ਭੀ ਨਾ ਕਰ ਲਈ ਤੇ ਦਰਸ਼ਨ ਭੀ ਪ੍ਰਸੰਨ ਹੋਕਰ ਨਾ ਕੀਤਾ ਤਾਂ ਸ੍ਰੀ ਗੁਰੂ ਨਾਨਕ ਜੀ ਸਭ ਨੂੰ ਸ਼ਾਂਤੀ ਦੇਕਰ ਓਥੋਂ ਚਲਦੇ ਰਹੇ॥

## ਆਗੇ ਸਾਖੀ ਸਮੁੰਦ੍ਰ ਦੇ ਗ੍ਰਾਮ ਰੋੜ੍ਹਨੇ ਕੀ

ਤਾਂ ਆਗੇ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਸਮੁੰਦ੍ਰ ਦੇ ਕਿਨਾਰੇ ਇਕ ਗ੍ਰਾਮ ਦੇ ਪਾਸ ਜਾਇ ਬੈਠੇ ਤਾਂ ਓਥੋਂ ਦੇ ਲੋਕਾਂ ਬਹੁਤ ਸੇਵਾ ਟਹਿਲ ਕਰੀ ਜਦ ਛੇ ਮਹੀਨੇ ਗੁਜ਼ਰੇ ਤਾਂ ਉਨਾਂ ਲੋਕਾਂ ਸ੍ਰੀ ਗੁਰੂ ਜੀ ਨੂੰ ਕਹਿਆ ਹੇ ਸ੍ਰੀ ਗੁਰੂ ਜੀ ਅਬ ਹਮ ਏਥੋਂ ਚਲੇ ਹਾਂ ਜੀ ਤੇ ਤੁਸੀ ਭੀ ਅਸਾਡੇ ਨਾਲ ਹੀ ਚਲੋ ਜੀ ਦੇਖੋ ਸਭ ਅਸਬਾਬ ਦੇ ਗੱਡੇ ਲੱਦ ਕੇ ਗ੍ਰਾਮ ਤੋਂ ਬਾਹਰ ਖੜੇ ਹੈਂ ਅਤੇ ਹੋਰ ਕਿਸੇ ਅਸਥਾਨ ਜਾਇ ਰਹਾਂਗੇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਤੁਸੀ ਏਥੋਂ ਚੰਗੇ ਭਲੇ ਵਸਦੇ ਉਠ ਤੁਰੇ ਹੋ ਧੁਆਨੂੰ ਕਿਆ ਦੁਖ ਹੈ ਤਾਂ ਓਨਾਂ ਲੋਕਾਂ ਕਹਿਆ ਗੁਰੂ ਜੀ ਏਥੇ ਸਾਨੂੰ ਏਹ ਦੁਖ ਹੈ ਕਿ ਜਦ ਛੇ ਮਹੀਨੇ ਗੁਜ਼ਰਦੇ ਹੈਨ ਤਾਂ ਏਹ ਸਮੁੰਦ੍ਰ ਸਾਡਾ ਗ੍ਰਾਮ ਰੋੜ੍ਹ ਕਰ ਲੈ ਜਾਂਦਾ ਹੈ

ਤਾਂ ਅਸੀ ਫੇਰ ਛੀਂ ਮਹੀਨੀਂ ਆਉਂਦੇ ਹਾਂ ਤੇ ਮੁੜ ਕਰ ਬਣਾਉਨੇ ਹਾਂ ਏਹ ਬਾਤ ਓਨਾਂ ਲੋਕਾਂ ਦੀ ਸੁਨਕਰ ਸ੍ਰੀ ਗੁਰੂ ਜੀ ਕਹਿਆ ਭਾਈ ਤੁਮਾਰੇ ਘਰ ਜੋ ਸਮੁੰਦ੍ਰ ਰੋੜ੍ਹ ਕਰ ਲੈਜਾਂਦਾ ਹੈ ਜੇਕਰ ਤੁਮਾਰੇ ਘਰ ਸਮੁੰਦ੍ਰ ਨਾ ਰੁੜ੍ਹਾਵੇ ਤਾਂ ਤੁਸੀ ਗੁਰੂ ਜੀ ਕੇ ਸਿੱਖ ਹੋਵਹੁ ਤਾਂ ਉਨਾਂ ਲੋਕਾਂ ਨੇ ਕਹਿਆ ਹੇ ਮਹਾਰਾਜ ਜੀ ਸਾਨੂੰ ਜੋ ਕਹੋਗੇ ਤਾਂ ਅਸੀ ਆਪਦੇ ਹੀ ਸ਼ਿੱਖ ਹੋਵੇਂਗੇ ਤੇ ਗੁਰੂ ਗੁਰੂ ਜਪਾਂਗੇ ਜੇਕਰ ਸਾਡਾ ਦੁਖ ਦੂਰ ਹੋਵੇਗਾ ਤਾਂ ਅਸੀ ਸਬ ਤੁਮਾਰੇ ਦਾਸ ਹੋਵੇਂਗੇ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਅਬ ਕੀ ਵਾਰ ਤੁਮ ਜਾਵੋ ਅਤੇ ਅਸੀ ਏਥੇ ਬੈਠਤੇ ਹਾਂ ਜਬ ਤੁਮ ਆਵੋਗੇ ਤਾਂ ਦੇਖ ਲੈਣਾ ਜੇਕਰ ਤੁਸਾਡੇ ਘਰ ਬਣੇ ਰਹੇ ਤਾਂ ਤੁਸਾਂ ਆਪਣੇ ਆਪਣੇ ਘਰੋਂ ਮੇਂ ਆਇ ਵਸਨਾ ਤੇ ਗੁਰੂ ਕੀ ਸਿੱਖੀ ਤੁਸਾਂ ਧਾਰਣ ਕਰਣੀ ॥ ਏਹ ਬਾਤ ਸੁਣਕਰ ਓਹ ਲੋਕ ਓਥੋਂ ਚਲੇ ਗਏ ਅਤੇ ਗੁਰੂ ਨਾਨਕ ਜੀ ਓਥੇ ਬੈਠ ਰਹੇ ਜ਼ਦ ਪਰਮੇਸ਼ਰ ਦੇ ਹੁਕਮ ਨਾਲ ਓਹ ਸਮਾ ਆਯਾ ਤਾਂ ਸਮੁੰਦ੍ਰ ਲਗਾ ਲਹਿਰਾਂ ਛੱਡਣ ਜਾਂ ਉਛਲਿਆ ਤੇ ਓਨਾਂ ਘਰਾਂ ਨੂੰ ਰੋੜ੍ਹਨ ਵਾਸਤੇ ਆਯਾ ਤਾਂ ਸ੍ਰੀ ਗੁਰੂ ਜੀ ਆਪਨਾ ਚਰਨ ਛੁਹਾਯਾ ਤਾਂ ਸਮੁੰਦ੍ਰ ਚਰਨ ਦੇ ਛੁਹਨੇ ਨਾਲ ਆਪਨੇ ਟਿਕਾਣੇ ਜਾਇ ਖੜਾ ਹੋਯਾ ਸ੍ਰੀ ਗੁਰੂ ਨਾਨਕ ਜੀ ਕੇ ਪ੍ਰਤਾਪ ਕਰਕੇ ਸਮੁੰਦ੍ਰ ਓਨਾਂ ਦੇ ਘਰਾਂ ਨੂੰ ਨਾ ਢਾਹ ਸਕਿਆ ਸ੍ਰੀ ਗੁਰੂ ਜੀ ਦੀ ਕ੍ਰਿਪਾ ਕਰਕੇ ਓਹ ਗ੍ਰਿਹ ਬਣੇ ਬਨਾਏ ਰਹੇ ਸਬ ਅਪਨੇ ੨ ਅਸਥਾਨ ਟਿਕੇ ਰਹੇ ਜਦ ਓਹ ਸਮਾ ਬੀਤ ਚੁਕਾ ਤਾਂ ਓਹ ਲੋਕ ਆਏ ਆਪਣੇ ਘਰਾਂ ਨੂੰ ਜਦ ਆਇਕਰ ਦੇਖਨ ਤਾਂ ਘਰ ਓਸੇ ਤਰਾਂ ਬਨੇ ਰਹੇ ਤੇ ਅਮਨ ਅਮਾਨ ਖੜੇ ਰਹੇ ਅਤੇ ਸ੍ਰੀ ਗੁਰੂ ਨਾਨਕ ਜੀ ਭੀ ਓਥੇ ਬੈਠੇ ਹੈਨ ਤਾਂ ਓਹ ਲੋਕ ਆਪੋ ਆਪਨੇ ਘਰਾਂ ਦੇ ਵਿੱਚ ਆਇ ਵਸੇ ਤਾਂ ਓਹ ਲੋਕ ਇਕੱਠੇ ਹੋਇ ਕਰ ਕਹਿਨ ਲੱਗੇ ਭਾਈ ਏਹ ਸੰਤ ਤਾਂ ਬੜੀ ਕਲਾਵਾਲੇ ਹੈਨ ਚਲੋ ਭਾਈ ਓਸ ਸੰਤ ਦੀ ਸ਼ਰਨ ਕੋ ਚਲੀਏ ਤਾਂ ਓਹ ਲੋਕ ਭੇਟਾ ਲੈਕਰ ਸ੍ਰੀ ਗੁਰੂ ਨਾਨਕ ਜੀ ਕੇ ਸਿੱਖ ਹੋਵਣ ਵਾਸਤੇ ਚਲੇ ਤਾਂ ਆਇਕਰ ਸਤਗੁਰਾਂ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਕਹਿਨ ਲੱਗੇ ਜੀ ਸਾਨੂੰ ਆਪਨੇ ਚਰਨਾਂ ਦੀ ਪਾਹੁਲ ਦੇਵੋ ਜੀ ਤਾਂ ਸ੍ਰੀ ਗੁਰੂ ਜੀ ਉਨਾਂ ਨੂੰ ਚਰਨ ਧੋਇ ਕਰ ਪਾਹੁਲ ਦਿੱਤੀ ਅਤੇ ਨਾਮ ਦਾ ਉਪਦੇਸ਼ ਕੀਤਾ ਤਾਂ ਓਹ ਲਗੇ ਗੁਰੂ ਗੁਰੂ ਜਪਣ ਤੇ ਸਤਿ ਗੁਰੂ ਜੀ ਨੇ ਉਨਾਂ ਕੋ ਕਿਰਪਾ ਦ੍ਰਿਸ਼ਟ ਕਰੀ ਅਤੇ ਕਹਿਆ ਭਾਈ ਧਰਮਸਾਲ ਬਨਾਵਹੁ ਤੇ ਸ਼ਬਦ ਕੀਰਤਨ ਕਰਨਾ ਆਏ ਸੰਤ ਮਹਾਤਮਾ ਦੀ ਟਹਿਲ ਕਰਨੀ ਤੇ ਭੁੱਖੇ ਨੰਗੇ ਕੋ ਛਾਦਨ ਭੋਜਨ ਦੇਣਾ ਏਹ ਉਪਦੇਸ਼ ਕਰਕੇ ਮਾਰਗ ਕੋ ਪਏ ਅਤੇ ਜਿਤਨੇ ਸਮੁੰਦ੍ਰ ਦੇ ਕਿਨਾਰੇ ਗ੍ਰਾਮ ਸਨ ਸਭਨਾਂ ਵਿਖੇ ਸ੍ਰੀ ਗੁਰੂ ਜੀ ਕਾ ਜਸ ਪ੍ਰਗਟਿਆ ਸਭਨਾਂ ਕੋ ਨਿਹਾਲ ਕੀਤਾ ਤੇ ਕਰਤਾਰ ਦੀ ਬੰਦਗੀ ਵਿੱਚ ਸਭ ਜੀਵਾਂ ਕੋ ਲਾਯਾ ਕਿਤਨਾ ਕਾਲ ਓਥੇ ਰਹੇ ਤੇ ਫੇਰ ਸਭ ਉੱਪਰ ਖ਼ੁਸ਼ੀ ਕਰਕੇ ਓਥੋਂ ਚਲੇ ਆਗੇ ਔਰ ਅਸਥਾਨ ਕੋ ਜਾਤੇ ਭਏ ਬੋਲਹੁ ਭਾਈ ਜੀ ਵਾਹਿ ਗੁਰੂ ॥

## ਆਗੇ ਸਾਖੀ ਏਕ ਦੇਵ ਨਾਲ ਹੋਈ

ਆਗੇ ਸ੍ਰੀ ਗੁਰੂ ਨਾਨਕ ਜੀ ਸੰਸਾਰ ਕਉ ਤਾਰਤੇ ਤਾਰਤੇ ਏਕ ਔਰ ਨਗਰ ਮੇਂ ਜਾਇ ਪ੍ਰਾਪਤ

ਹੂਏ ਉਸ ਨਗਰ ਕਾ ਨਾਮ ਹਾਰੂਪੁਰ ਕਹਿਤੇ ਥੇ ਤਾਂ ਉਸ ਸ਼ਹਿਰ ਦੇ ਬਾਹਰ ਗੁਰੂ ਨਾਨਕ ਜੀ ਨਾਲ ਮਰਦਾਨਾ ਔਰ ਹੇ ਸਤਿਗੁਰ ਗੁਰੂ ਅੰਗਦ ਜੀ ਅਤੇ ਨਾਲ ਮੇਰੇ ਤਾਈਂ ਲੈਕਰ ਏਕ ਬ੍ਰਿਖ ਤਲੇ ਜਾਇ ਬੈਠੇ ਪਰ ਤਿਸ ਗ੍ਰਾਮ ਕਉ ਏਕ ਦੇਵ ਅਗਨਿ ਲਗਾਇ ਜਾਤਾ ਥਾ ਅਤੇ ਉਨਾਂ ਲੋਕਾਂ ਨੂੰ ਨਿੱਤ ਨਵੇਂ ਘਰ ਬਨਾਉਣੇ ਪੈਂਦੇ ਸਨ ਤਾਂ ਸ੍ਰੀ ਗੁਰੂ ਨਾਨਕ ਜੀ ਵੀ ਉਸ ਨਗਰ ਦੇ ਬਾਹਰ ਜਾਇ ਬੈਠੇ ਜਦ ਉਨਾਂ ਲੋਕਾਂ ਨੇ ਸੰਤ ਜਾਣਕਰ ਸ੍ਰੀ ਗੁਰੂ ਨਾਨਕ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤੇ ਬੈਠ ਗਏ ਅਤੇ ਭਲੀ ਪਰਕਾਰ ਅੰਨ ਦੀ ਵੀ ਸੇਵਾ ਕੀਤੀ ਬੜੇ ਪ੍ਰੇਮ ਨਾਲ ਸੇਵਾ ਕੀਤੀ ਤਾਂ ਸ੍ਰੀ ਗੁਰੂ ਜੀ ਕ੍ਰਿਪਾ ਦੇ ਸਾਗਰ ਉਨਾਂ ਲੋਕਾਂ ਦੀ ਕਲਿਆਣ ਕੀਤੀ ਅਤੇ ਕਿਤਨੇਕ ਦਿਨ ਓਥੇ ਰਹਿਕਰ ਉਨਾਂ ਲੋਕਾਂ ਉੱਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਅਤੇ ਸ੍ਰੀ ਗੁਰੂ ਜੀ ਕਾ ਦਰਸ਼ਨ ਜਿਸ ਰਾਜਾ ਨੇ ਅਥਵਾ ਰਿਖੀ ਨੇ ਯਾ ਸਿੱਖ ਨੇ ਜਿਨ ਕੀਤਾ ਹੈ ਤਿਸਕਾ ਉਧਾਰ ਹੂਆ ਹੈ ਸਭ ਕਾ ਦੁਖ ਦੂਰ ਹੋਯਾ ਹੈ ਪਰ ਉਸ ਸ਼ਹਿਰ ਦੇ ਲੋਕਾਂ ਸ੍ਰੀ ਗੁਰੂ ਜੀ ਕੀ ਟਹਿਲ ਬਹੁਤ ਕੀਤੀ ਜਦ ਓਹ ਦਿਨ ਆਯਾ ਤਾਂ ਸਭ ਲੋਕ ਇਕੱਠੇ ਹੋਇਕੇ ਸ੍ਰੀ ਗੁਰੂ ਜੀ ਕੇ ਪਾਸ ਆਏ ਅਤੇ ਕਹਿਣੇ ਲਗੇ ਹੇ ਮਹਾਂਪੁਰਖ ਜੀ ਹੋਰ ਤਾਂ ਅਸੀ ਸਭ ਤਰਹ ਰਾਜ਼ੀ ਹਾਂ ਜੀ ਪਰ ਸਾਨੂੰ ਇਕ ਬੜਾ ਕਲੇਸ਼ ਹੋਂਦਾ ਹੈ ਜੋ ਛੇ ਮਹੀਨਿਆਂ ਪਿਛੋਂ ਅਸੀ ਸਭ ਆਦਮੀ ਪਰਵਾਰ ਸਹਿਤ ਅਸਬਾਬ ਲੱਦਕੇ ਹੋਰਥੇ ਚਲੇ ਜਾਂਦੇ ਹਾਂ ਜੀ ਕਿਉਂਕਿ ਏਥੇ ਸਾਡੇ ਘਰਾਂ ਨੂੰ ਅਚਾਣਕ ਹੀ ਅੱਗ ਲਗ ਜਾਂਦੀ ਹੈ ਉਸ ਅਗਨੀ ਦੇ ਭੈ ਕਰਕੇ ਹੋਰ ਅਸਥਾਨ ਗੁਜ਼ਾਰਾ ਜਾਇ ਕਰਦੇ ਹਾਂ ਜੀ ਜਦ ਫੇਰ ਓਹ ਸਮਾ ਆਉਂਦਾ ਹੈ ਤਾਂ ਫੇਰ ਆਣ ਕਰ ਨਵੇਂ ਘਰ ਬਨਾਉਨੇ ਹਾਂ ਜੀ ਸੋ ਮਹਾਰਾਜ ਜੀ ਅਸੀ ਹੁਣ ਤਿਆਰ ਹਾਂ ਜੀ ਅਤੇ ਆਪ ਵੀ ਸਾਡੇ ਨਾਲ ਚਲੋ ਜੀ ਅਸੀ ਧੁਆਡੀ ਸੇਵਾ ਟਹਿਲ ਕਰਾਂਗੇ ਤਾਂ ਗੁਰੂ ਜੀ ਕਹਿਆ ਭਾਈ ਅੱਗ ਕਿਸ ਤਰਹ ਲਗਦੀ ਹੈ ਤਾਂ ਉਨਾਂ ਲੋਕਾਂ ਕਹਿਆ ਮਹਾਰਾਜ ਜੀ ਇੱਕ ਦੇਉ ਹੈ ਓਹ ਆਣ ਕਰ ਅੱਗ ਲਾਇਕੇ ਸਾੜ ਜਾਂਦਾ ਹੈ ਜੀ ਸੋ ਆਪ ਪੂਰਨ ਸੰਤ ਹੋ ਤੇ ਪਰਉਪਕਾਰੀ ਹੋ ਜਿਸਤਰਹ ਆਪਦੀ ਰਜ਼ਾਇ ਹੋਵੇ ਸੋ ਕਰੀਏ ਜੀ ਏਹ ਬਾਤ ਸੁਣਕਰ ਸ੍ਰੀ ਗੁਰੂ ਨਾਨਕ ਜੀ ਕ੍ਰਿਪਾ ਦੇ ਸਮੁੰਦ੍ਰ ਕਹਿਤੇ ਭਏ ਭਾਈ ਤੁਸੀ ਗੁਰੂ ਕੇ ਹੋਵਹੁ ਫੇਰ ਧੁਆਡੇਘਰ ਨਾ ਸੜਨਗੇ ਅਤੇ ਜੇ ਸੱਤਿਨਾਮ ਦਾ ਜਾਪ ਕਰਹੁਗੇ ਤਾਂ ਧੁਆਨੂੰ ਕੋਈਭੈ ਨਾਹੋਵੇਗਾ ਸਭ ਡਰ ਧੁਆਡੇ ਦੂਰ ਹੋਇ ਜਾਣਗੇ ਸ਼ਾਂਤਿ ਸੰਤੋਖ ਨਾਲ ਅਪਨੇ ਘਰਾਂ ਵਿੱਚ ਬੈਠੇ ਸੁਖ ਪਾਵੋਗੇ ਮਨ ਬਾਂਛਤ ਫਲਭੋਗਹੁਗੇ ਅਤੇ ਅੱਜ ਤੋਂ ਲੈਕਰ ਅੱਗੇ ਅਗਨਿ ਨਾ ਲੱਗੇਗੀ ਪਰ ਇੱਕ ਏਥੇ ਸੁੰਦਰ ਧਰਮਸਾਲਾ ਬਣਾਉਣੀ ਆਏ ਅਥਿਤ ਨੂੰ ਭੋਜਨ ਦੇਣਾ ਧਰਮ ਦੀ ਕ੍ਰਿਤ ਕਰਨੀ ਸੰਤ ਮਹਾਤਮਾਂ ਦੀ ਟਹਿਲ ਕਰਨੀ ਤਾਂ ਉਨਾਂ ਲੋਕਾਂ ਨੇ ਕਹਿਆ ਭਲਾ ਗੁਰੂ ਜੀ ਹਮ ਆਪਕੇ ਸਿੱਖ ਹੋਵੇਂਗੇ ਤਾਂ ਸਭ ਲੋਕ ਇਕੱਠੇ ਹੋਇਕੇ ਸ੍ਰੀ ਗੁਰੂ ਜੀ ਕੇ ਸਿੱਖ ਹੋਣੇ ਲੱਗੇ ਗੁਰੂ ਗੁਰੂ ਜਪਣ ਅਤੇ ਦੂਸਰੇ ਗ੍ਰਾਮ ਕੋ ਭੀ ਨਾ ਗਏ ਸ੍ਰੀ ਗੁਰੂ ਜੀ ਕਾ ਹੁਕਮ ਮੰਨ ਕਰ ਓਥੇ ਹੀ ਬੈਠੇ ਰਹੇ ਅਤੇ ਜਦ ਓਹ ਦਿਨ ਅੱਗ ਲੱਗਣ ਦਾ ਆਯਾ ਤਾਂ

ਓਹ ਲੋਕ ਅਤੇ ਇਸਤ੍ਰੀਆਂ ਤੇ ਬਾਲ ਬੱਚੇ ਨੂੰ ਲੈਕਰਕੇ ਸ੍ਰੀ ਗੁਰੂ ਜੀ ਦੇ ਪਾਸ ਆਇ ਬੈਠੇ ਅਤੇ ਕਹਿਓਨੇ ਹੇ ਗ਼ਰੀਬਨਿਵਾਜ਼ ਜੀ ਅੱਜ ਏਥੇ ਅੱਗ ਲੱਗਣੀ ਹੈ ਜੀ ਤੇ ਸਾਨੂੰ ਕਿਆ ਹੁਕਮ ਹੈ ਤਾਂ ਸ੍ਰੀ ਗੁਰੂ ਜੀ ਓਨਾਂ ਨੂੰ ਕਹਿਆ ਸੁਣੋਂ ਭਾਈ ਤੁਸੀ ਇਕੱਠੇ ਹੋਇ ਕਰ ਸੱਤਨਾਮਪ੍ਰਮੇਸ਼ਰ ਜੀ ਕਾ ਸਿਮਰਨ ਕਰਹੁ ਤਾਂ ਉਨਾਂ ਲੋਕਾਂ ਕੁਛ ਅਸਬਾਬ ਘਰਾਂ ਤੋਂ ਨਹੀਂ ਕੱਢਿਆ ਅਰ ਡਰਦੇ ਮਾਰੇ ਗੁਰੂ ਜੀ ਦੇ ਪਾਸ ਆਇ ਬੈਠੇ ਤੇ ਸੱਤਨਾਮ ਜਪਣ ਲੱਗੇ ਜਾਂ ਓਹ ਵਕਤ ਆਯਾ ਤਾਂ ਕਿਆ ਦੇਖਨ ਜੋ ਇੱਕ ਦੇਉ ਆਯਾ ਹੈ ਓਸਦਾ ਸਿਰ ਅਸਮਾਨ ਨਾਲ ਹੈ ਤੇ ਪੈਰ ਜ਼ਿਮੀਨ ਨਾਲ ਹਨ ਅਤੇ ਬੜਾ ਬਿਕਰਾਲ ਰੂਪ ਹੈ ਤੇ ਲੋਹੇ ਜੈਸਾ ਰੰਗ ਹੈ ਤੇ ਹੱਥ ਵਿੱਚ ਅਗਨ ਹੈ ਤੇ ਉਨਾਂ ਲੋਕਾਂ ਵੱਲ ਦੇਖਦਾ ਹੈ ਤੇ ਆਖਦਾ ਹੈ ਕਿ ਅੱਗੇ ਤਾਂ ਮੇਰੇ ਡਰ ਕਰਕੇ ਨੱਸ ਜਾਂਦੇ ਸਾਨ ਤੇ ਮੈਂ ਇਨਾਂ ਦੇ ਘਰਾਂ ਨੂੰ ਸਾੜ ਜਾਂਦਾ ਸਾਂ ਤੇ ਐਤਕੀਂ ਇਨਾਂ ਮੇਰਾ ਡਰ ਵਿਸਾਰ ਦਿੱਤਾ ਹੈ ਅੱਛਾ ਹੁਣ ਮੈਂ ਇਨਾਂ ਨੂੰ ਸਾੜ ਜਾਵਾਂਗਾ ਏਹ ਕਹਿੰਦਾ ਹੈ ਤੇ ਜ਼ੁਬਾਨ ਹੋਠਾਂ ਉੱਤੇ ਫੇਰਦਾ ਹੈ ਤੇ ਓਨਾਂ ਵਲ ਚਲਿਆ ਆਉਂਦਾ ਹੈ ਤੇ ਦੇਖਕੇ ਪੁਰਖ ਇਸਤ੍ਰੀਆਂ ਡਰ ਗਏ ਹੈਨ ਤੇ ਹੋਰ ਤਾਂ ਸਭ ਕੁਛ ਭੁੱਲ ਗਿਆ ਤੇ ਏਹੋ ਕਹਿੰਦੇ ਹੈਨ ਕਿ ਮੋਏ ਥਰਥਰ ਕੰਬਦੇ ਹੈਂ ਤੇ ਗੁਰੂ ਜੀ ਦੀ ਚਰਨੀਂ ਆਇ ਲਗੇ ਤੇ ਕਹਿਨ ਲਗੇ ਹੇ ਸੰਤ ਜੀ ਅੱਗੇ ਤਾਂ ਅਸੀ ਹੋਰਥੇ ਚਲੇ ਜਾਂਦੇ ਸਾਂ ਤੇ ਬਾਹਰ ਰਹਿੰਦੇ ਸਾਂ ਤੇ ਹੁਣ ਤਾਂ ਏਹ ਨੱਸਣ ਵੀ ਨਹੀਂ ਦੇਂਦਾ ਹੇ ਮਹਾਰਾਜ ਸਾਡੀ ਰੱਖਿਆ ਕਰੋ ਜਾਂ ਸ੍ਰੀ ਗੁਰੂ ਜੀ ਦੇਖਿਆ ਕਿ ਲੋਕ ਸਬ ਡਰਦੇ ਹੈਨ ਅਤੇ ਆਤਰ ਹੋਏ ਹੈਨ ਦੇਖਕੇ ਸ੍ਰੀ ਗੁਰੂ ਨਾਨਕ ਜੀ ਓਸ ਦੇਉ ਵਲ ਦ੍ਰਿਸ਼ਟੀ ਕੀਤੀ ਜਾਂ ਓਸ ਦੇਉ ਪਰ ਦ੍ਰਿਸ਼ਟੀ ਪਰੀ ਤਾਂ ਤੱਤਕਾਲ ਹੀ ਗਿਰ ਪੜਾ ਤੇ ਮੂਰਛਾ ਹੋਇ ਗਇਆ ਪਰ ਸ੍ਰੀ ਗੁਰੂ ਨਾਨਕ ਜੀ ਪਰਮ ਕ੍ਰਿਪਾ ਦੇ ਘਰ ਜਾਂ ਦੇਉ ਡਿੱਗਾ ਤਾਂ ਗੁਰੂ ਜੀ ਕੇ ਮਨ ਮੇਂ ਦਇਆ ਆਇ ਗਈ ਤਾਂ ਆਪਨਾ ਚਰਨ ਉਸ ਦੇਉ ਦੇ ਸਿਰ ਨੂੰ ਛੁਹਾਇਆ ਜਦ ਚਰਨ ਲੱਗਾ ਤਾਂ ਦੇਉ ਉਠਕਰ ਬੈਠ ਗਇਆ ਤੇ ਸ੍ਰੀ ਗੁਰੂ ਜੀ ਦਿਆਂ ਚਰਨਾਂ ਉੱਪਰ ਢਹਿ ਪਇਆ ਜਿਸ ਤਰਾਂ ਮੋਏ ਹੋਏ ਜੀਵ ਨੂੰ ਪ੍ਰਾਨ ਪੈ ਜਾਂਦੇ ਹੈਨ ਉਸੇ ਤਰਾਂ ਓਹ ਦੇਵ ਸ੍ਰੀ ਗੁਰੂ ਜੀ ਕਾ ਪ੍ਰਤਾਪ ਦੇਖਕਰ ਕਹਿਣ ਲਗਾ ਹੇ ਪ੍ਰਭੁ ਜੀ ਮੈਂ ਆਪਦੀ ਸ਼ਰਣ ਹਾਂ ਮੇਰਾ ਅਪਰਾਧ ਛਿਮਾਪਨ ਕਰੋ ਜੀ ਮੈਂ ਆਪਦੀ ਸ਼ਰਣ ਆਯਾ ਹਾਂ ਜੀ ਤੁਸੀ ਪ੍ਰਮੇਸ਼ਰ ਹੋ ਤੁਮਾਰੇ ਮੈਂ ਤੇ ਪਰਮੇਸ਼ਰ ਜੀ ਵਿਚ ਭੇਦ ਕੋਈ ਨਹੀਂ ਜੀ ਮੈਂ ਅਣਜਾਣ ਹਾਂ ਜੀ ਆਪਕੀ ਮਹਿਮਾਂ ਮੈਂ ਨਹੀਂ ਸਮਝੀ ਤੇ ਆਪ ਮਹਾਂ ਪੁਰਖ ਹੋ ਸਰਬ ਗੁਣਾਂ ਕੀ ਖਾਣ ਹੋ ਤੇ ਮੈਂ ਇਨਾਂ ਲੋਕਾਂ ਪਾਸੋਂ ਈਨ ਮਨਾਂਵਦਾ ਸਾਂ ਤੇ ਤਾਂ ਏਨਾਂ ਦੇ ਘਰ ਸਾੜ ਜਾਂਦਾ ਸਾਂ ਤੇ ਹੁਣ ਮੈਂ ਗੁਰੂ ਜੀ ਭੁੱਲਾ ਹਾਂ ਜੋ ਧੁਆਡੇ ਹੁੰਦਿਆਂ ਮੈਂ ਏਹ ਕੁਕਰਮ ਕਰਨ ਲੱਗਾ ਸਾਂ ਅਬ ਇਨਕੇ ਭਾਗ ਜਾਗੇ ਹੈਨ ਜੋ ਆਪਦਾ ਏਥੇ ਚਰਨ ਪਇਆ ਹੈ ਸੋ ਸਭ ਕੀ ਕਲਿਆਨ ਕਹੀ ਹੈ ਜੀ ਤੁਸੀ ਕਿਰਪਾ ਕੀ ਨਿਧ ਹੋ ਪਰਉਪਕਾਰੀ ਹੋ ਤੇ ਮੈਂ ਭੀ ਆਪਕਾ ਦਾਸ ਹੋਂ ਜੀ ਜੋ ਆਗਿਆ ਕਰੋਗੇ ਮੈਂ ਸੋਈ ਕਰਾਂਗਾ ਜੀ ਸਰਬ ਪ੍ਰਕਾਰ ਦਾ ਕਸ਼ਟ ਮੇਟਹੁ ਜੀ ਏਹ ਬਾਰਤਾ ਸੁਣਕਰ ਸ੍ਰੀ ਗੁਰੂ ਨਾਨਕ

ਜੀ ਦੀਨਦਿਆਲ ਸਰਬ ਪਰ ਕਿਰਪਾਲ ਬਾਨੀ ਕਰਤੇ ਭਏ ਓਨਾਂ ਸਭਨਾਂ ਸਿੱਖਾਂ ਪ੍ਰਤੀ ਕਹਿਆ ਹੇ ਭਾਈ ਇਸ ਨਗਰ ਮੇਂ ਬਡੀ ਸੁੰਦਰ ਧਰਮਸਾਲ ਬਣਾਓ ਤੇ ਸ਼ਬਦ ਕੀਰਤਨ ਕਰਿਆ ਕਰੋ ਸੱਤ ਨਾਮ ਰਾਤ ਦਿਨ ਜਪਣਾ ਤਾਂ ਤੁਮਾਰੇ ਸਭ ਦੁਖ ਦੂਰ ਹੋਵਨਗੇ ਅਤੇ ਉਸ ਦੇਵ ਨੂੰ ਕਹਿਆ ਜੋ ਭਾਈ ਤੇਰੀ ਕਲਿਆਨ ਤਦ ਹੋਵੇਗੀ ਜਾਂ ਤੂੰ ਏਸ ਧਰਮਸਾਲਾ ਦਾ ਪਾਨੀ ਭਰੇਂਗਾ ਆਪਣੇ ਸਿਰ ਉਪਰ ਰੱਖਕੇ ਜਲ ਭਰੇਂਗਾ ਤਾਂ ਭਾਈ ਬਾਲਾ ਕਹੇ ਹੇ ਸਤਿਗੁਰੂ ਅੰਗਦ ਸਾਹਿਬ ਜੀ ਏਹ ਸ੍ਰੀ ਗੁਰੂ ਨਾਨਕ ਜੀ ਆਪ ਜ਼ਬਾਨੀ ਬਚਨ ਕਰਦੇ ਹੈਨ ਕਿ ਜੋ ਸਿੱਖ ਸਾਧ ਗ੍ਰਸਤੀ ਹਰ ਇਕ ਧਰਮਸਾਲਾ ਮੇਂ ਜੋ ਮਨੁੱਖ ਪ੍ਰੇਮ ਕਰਕੇ ਜਲ ਭਰੇਗਾ ਵਾ ਦੀਵਾ ਬਾਲੇਗਾ ਜਾਂ ਝਾੜੂ ਦੇਵੇਗਾ ਹੋਰ ਕਿਸੀ ਪ੍ਰਕਾਰ ਦੀ ਟਹਿਲ ਕਰੇਗਾ ਸੋ ਪਰਮ ਗਤੀ ਕੋ ਪ੍ਰਾਪਤਿ ਹੋਵੇਗਾ ਅੰਤ ਸਮੇ ਉੱਤਮ ਗਤੀ ਪਾਵੇਗਾ ਅਤੇ ਸ੍ਰੀ ਗੁਰੂ ਜੀ ਕੇ ਲੋਕ ਮੇਂ ਪ੍ਰਾਪਤਿ ਹੋਵੇਗਾ ਓਹ ਸਾਰਾ ਦੇਸ ਗੁਰੂ ਨਾਨਕ ਜੀ ਕੇ ਸਿਖ ਹੋਏ ਜੋ ਕੋਈ ਸਤਿਗੁਰਾਂ ਕੀ ਉਸਤਤ ਸੁਣਨ ਤੇ ਆਉਣ ਸ੍ਰੀ ਗੁਰੂ ਜੀ ਉਪਦੇਸ਼ ਦੇਣ ਸਿੱਖੀ ਕੀ ਰੀਤ ਸਿੱਖਣ ਪਰਮੇਸ਼ਰ ਕੇ ਨਾਮ ਦੇ ਅਧਿਕਾਰੀ ਹੋਵਣ ਏਹ ਰੀਤ ਸਾਰੇ ਦੇਸ ਵਿੱਚ ਬਿਦਤ ਹੋਈ ਲਗੇ ਗੁਰੂ ਗੁਰੂ ਜਪਣ॥

## ਆਗੇ ਸਾਖੀ ਆਪਣੇ ਦੇਸ ਕਉ ਆਏ

ਤਾਂ ਸ੍ਰੀ ਗੁਰੂ ਨਾਨਕ ਜੀ ਉਸ ਦੇਸ ਤੋਂ ਸੰਗਤਾਂ ਕਉ ਸੱਚੇ ਮਾਰਗ ਲਾਇਕਰ ਸਰਬੱਤ ਰਾਜਾ ਰੰਕ ਕਾ ਉਧਾਰ ਕਰਕੇ ਮਰਦਾਨੇ ਨੂੰ ਬਚਨ ਕੀਤਾ ਕਿਉਂ ਮਰਦਾਨਾ ਹੁਣ ਦੱਸ ਕਿਥਾਊਂ ਚਲਣਾ ਹਈ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਉਂ ਤੁਸਾਡੀ ਰਜ਼ਾਇ ਹੈ ਤਾਂ ਫੇਰ ਸ੍ਰੀ ਗੁਰੂਨਾਨਕ ਜੀ ਕਿਰਪਾ ਦੇ ਸਮੁੰਦਰ ਮੇਰੇ ਤਾਈਂ ਕਹਿਆ ਕਹੁ ਭਾਈ ਬਾਲਾ ਕਿਥਾਊਂ ਚਲਦੇ ਹੋ ਤਾਂ ਮੈਂ ਹੱਥ ਜੋੜ ਕੇ ਅਰਦਾਸ ਕੀਤੀ ਹੇ ਦੀਨ ਦਇਆਲ ਜੀ ਜਿੱਥੇ ਆਪ ਲਈ ਜਾਂਦੇ ਹੋ ਉਥੇ ਆਏ ਹਾਂ ਅੱਗੇ ਜਿਧਰ ਜਾਵੋਗੇ ਦਾਸ ਵੀ ਉਥਾਈਂ ਚੱਲਨਗੇ ਏਹ ਬਾਤ ਸੁਣ ਕਰ ਸ੍ਰੀ ਗੁਰੂ ਜੀ ਬਡੇ ਪ੍ਰਸੰਨ ਹੋਏ ਅਤੇ ਜਿਉਂ ਓਥੋਂ ਅੰਤਰ ਧਿਆਨ ਹੋਏ ਰਾਵੀ ਉਪਰ ਆਇ ਖੜੇ ਹੋਏ ਤੇ ਕਹਿਨ ਲਗੇ ਭਾਈ ਏਥੋਂ ਅਜਿੱਤੇ ਨੂੰ ਨਾਲ ਲੈ ਚੱਲਨਾ ਹੈ ਤਾਂ ਓਥੇ ਅਜਿੱਤਾ ਆਇ ਮਿਲਿਆ ਤੇ ਸ੍ਰੀ ਗੁਰੂ ਨਾਨਕ ਜੀ ਦੇ ਅੱਗੇ ਮੱਥਾ ਟੇਕਿਆ ਤੇ ਗੁਰੂ ਜੀ ਕਹਿਆ ਭਾਈ ਅਜਿੱਤਿਆ ਇੱਕ ਅਬਦੁਲਰਹਿਮਾਨ ਫਕੀਰ ਡਾਲੇ ਦੇ ਚੱਕ ਰਹਿੰਦਾ ਹੈ ਓਥੇ ਚਲੇਂ ਤਾਂ ਉਸਨੂੰ ਮਿਲ ਆਵੀਏ ਓਹ ਸਾਡੇ ਪਾਸੋਂ ਘਿਉ ਮੰਗਦਾ ਰਹਿਆ ਹੈ ਤਾਂ ਅਜਿੱਤੇ ਆਖਿਆ ਸ੍ਰੀ ਗੁਰੂ ਜੀ ਚਲੀਏ ਜੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਅਜਿੱਤਿਆ ਤੂੰ ਅੱਖੀਆਂ ਮੀਟ ਜਾਂ ਅਜਿੱਤੇ ਅੱਖੀਆਂ ਮੀਟੀਆਂ ਤਾਂ ਸੱਭੇ ਹੀ ਡਾਲੇ ਦੇ ਚੱਕ ਆਇ ਬੈਠੇ ਤਾਂ ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਆਖਿਆ ਅਜਿੱਤਿਆ ਤੂੰ ਅੱਖੀਂ ਉਘਾੜਕੇ ਦੇਖ ਤਾਂ ਅਜਿੱਤੇ ਅੱਖੀਂ ਖੋਲ੍ਹ ਕਰ ਦੇਖਿਆ ਤਾਂ ਕਿਆ ਦੇਖੇ ਜੋ ਡਾਲੇ ਚੱਕ ਬੈਠੇ ਹੋਏ ਹਾਂ ਤਾਂ ਗੁਰੂ ਨਾਨਕ ਜੀ ਅਬਦੁਲਰਹਿਮਾਨ ਦੇ ਪਾਸੋਂ ਕੋਹਾਂ ਦੋਂਹ ਉੱਪਰ ਜਾਇ ਬੈਠੇ ਤਾਂ ਸ੍ਰੀ ਗੁਰੂ ਜੀ ਕਹਿਆ ਅਜਿੱਤਿਆ ਤੂੰ ਜਾਹ ਅਤੇ

ਮੀਏਂ ਨੂੰ ਸਾਡੀ ਵੱਲੋਂ ਦੁਆਇ ਆਖੀਂ ਅਤੇ ਨਾਲ ਏਹ ਆਖੀਂ ਕਿ ਹੇ ਅਬਦੁਲਰਹਿਮਾਨ ਜੀ ਆਪਨੂੰ ਨਾਨਕ ਨਿਰੰਕਾਰੀ ਸੱਦਦਾ ਹੈ ਤਾਂ ਅਜਿੱਤੇ ਆਇਕਰ ਮੀਏਂ ਅਬਦੁਲਰਹਿਮਾਨ ਨੂੰ ਜਾਇ ਆਖਿਆ ਤਾਂ ਮੀਆਂ ਅਬਦੁਲਰਹਿਮਾਨ ਸੁਣਦਾ ਈ ਉਠ ਤੁਰਿਆ ਪਰ ਮੀਏਂ ਦੇ ਨਾਲ ਹੋਰ ਭੀ ਲੋਕ ਬਹੁਤ ਆਏ ਤਾਂ ਸ੍ਰੀ ਗੁਰੂ ਨਾਨਕ ਜੀ ਦੇਖਿਆ ਜੋ ਮੀਯਾਂ ਚਲਿਆ ਆਉਂਦਾ ਹੈ ਪਰ ਲੋਕਾਂ ਨੂੰ ਦੁਆਈਂ ਦੇਂਦਾ ਆਉਂਦਾ ਹੈ ਅਤੇ ਲੋਕਾਂ ਨੂੰ ਵਿਦਿਆ ਵੀ ਕਰਦਾ ਆਉਂਦਾ ਹੈ ਏਹ ਦੇਖਕਰ ਸ੍ਰੀ ਗੁਰੂ ਨਾਨਕ ਜੀ ਇਕ ਸ਼ਲੋਕ ਆਖਿਆ ॥ ਸ਼ਲੋਕ ਮਹਲਾ ੧ ॥ ਦੇਨ ਦੁਆਈਂ ਸੇ ਮਰਨ ਲੈਂਦੇ ਭੀ ਮਰ ਜਾਹਿ ॥ ਲਖੀ ਨ ਜਾਈ ਨਾਨਕਾ ਕਿੱਥੇ ਜਾਇ ਸਮਾਹਿ ॥ ੧ ॥ ਤਾਂ ਅਬਦੁਲਰਹਿਮਾਨ ਏਹ ਸੁਣਕਰ ਚਮਕਿਆ ਅਤੇ ਆਇਕਰ ਸ੍ਰੀ ਗੁਰੂ ਜੀ ਅੱਗੇ ਸਲਾਮ ਕੀਤੀਓਸ ਤਾਂ ਅੱਗੋਂ ਸ੍ਰੀ ਗੁਰੂ ਨਾਨਕ ਜੀ ਕਹਿਆ ਕਿਉਂ ਮੀਯਾਂ ਜੀ ਚੰਗੇ ਭਲੇ ਹੋ ਤਾਂ ਮੀਏਂ ਆਖਿਆ ਹਾਂ ਸਾਈਂ ਲੋਕ ਜੀ ਚੰਗੇ ਭਲੇ ਹਾਂ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮੀਯਾਂ ਜੀ ਤੁਸਾਂ ਕਿਉਂਕਰ ਆਖਿਆ ਸੀ ਜੋ ਕਿਰਾੜੀ ਨੇ ਘਿਉ ਇਕੱਠਾ ਕਰ ਰੱਖਿਆ ਹੈ ਪਰ ਇਉਂ ਲੈਲਵਾਂਗੇ ਜਿਸਤਰਾਂ ਸਾਲਨੇ ਉੱਪਰ ਖੱਟੇ ਦੀ ਫਾੜੀ ਨਿਚੋੜ ਲਈਦੀ ਹੈ ਤੇ ਛੋਗ ਸੁੱਟ ਪਾਈ ਦਾ ਹੈ ਜਾਂ ਏਹ ਬਾਤ ਸ੍ਰੀ ਬਾਬੇ ਜੀ ਕਹੀ ਤਾਂ ਮੀਯਾਂ ਅਬਦੁਲ-ਰਹਿਮਾਨ ਖ਼ਾਲੀ ਹੋਇ ਬੈਠਾ ਤਾਂ ਮੀਏਂ ਨੂੰ ਚਮਕ ਲੱਗੀ ਤੇ ਕਹਿਣ ਲਗਾ ਜੋ ਮੈਂ ਤਾਂ ਕੁਛ ਲੈਣ ਆਯਾ ਹਾਂ ਸਗੋਂ ਅਗਲੀ ਸਭ ਦੇ ਚਲਿਆ ਹਾਂ ਅਤੇ ਮੀਏਂ ਨੇ ਇਕ ਹੋਰ ਮੀਯਾਂ ਨਾਲ ਸੱਦ ਆਂਦਾ ਸੀ ਤਾਂ ਮੀਏਂ ਕਹਿਆ ਜੋ ਏਹ ਕੀ ਆਖੇਗਾ ਜੋ ਅਬਦੁਲਰਹਿਮਾਨ ਹਿੰਦੂ ਪਾਸ ਆਪਣੀ ਕਰਾਮਾਤ ਖੁਹਾਇ ਆਯਾ ਹੈ ਤਾਂ ਇਤਨੇ ਮੇਂ ਓਹ ਭੀ ਆਇ ਗਿਆ ਪਰ ਬਹੁਤ ਗੁਮਾਨ ਨਾਲ ਆਯਾ ਅਤੇ ਸ੍ਰੀ ਗੁਰੂ ਜੀ ਦੇ ਪਾਸ ਆਇ ਬੈਠਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਉਸਦੀ ਵੱਲ ਨਜ਼ਰ ਕਰਕੇ ਡਿੱਠਾ ਤਾਂ ਓਹ ਭੀ ਖ਼ਾਲੀ ਹੋਇ ਗਿਆ ਤਾਂ ਮੀਏਂ ਨੇ ਕਹਿਆ ਭਾਈ ਅਸੀ ਵੱਡੇ ਨਾਗ ਉੱਪਰ ਪਏ ਹਾਂ ਜੋ ਖ਼ੁਦਾਇ ਜ਼ਿੰਦ ਭੀ ਰੱਖੇਗਾ ਤਾਂ ਭੀ ਭਲੀ ਬਾਤ ਹੈ ਕਰਾਮਾਤ ਦੀ ਕਿਸਨੂੰ ਪਈ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਡਿੱਠਾ ਜੋ ਮੀਯਾਂ ਬਹੁਤ ਦਿਲਗੀਰ ਹੋ ਅਤੇ ਸਹਿਮ ਗਿਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮੀਯਾਂ ਜੀ ਸਮੁੰਦ੍ਰ ਵਿੱਚ ਇਕ ਛਪੜੀ ਆਇ ਪਈ ਤਾਂ ਕਿਆ ਹੋਇ ਗਿਆ ਪਰ ਏਡਾ ਬੋਲ ਨਹੀਂ ਬੋਲੀਦਾ ਜਿਸਦੀ ਵਸਤ ਹੈ ਉਸੇ ਦੇ ਪਾਸ ਹੀ ਜਾਵੇਗੀ ਜਾਂ ਏਹ ਬਾਤ ਸ੍ਰੀ ਬਾਬੇ ਜੀ ਕਹੀ ਤਾਂ ਓਨਾਂ ਦੀ ਕਰਾਮਾਤ ਓਨਾਂ ਦੇ ਪਾਸ ਹੀ ਆਇ ਗਈ ਤਾਂ ਓਹ ਦੋਵੇਂ ਸ੍ਰੀ ਬਾਬੇ ਜੀ ਦੀ ਚਰਨੀਂ ਆਇ ਪਏ ਤਾਂ ਮੀਏਂ ਸ੍ਰੀ ਗੁਰੂ ਜੀ ਦੇ ਅੱਗੇ ਹੱਥ ਜੋੜ ਕਰ ਆਖਿਆ ਮੀਏਂ ਅਰਦਾਸ ਕੀਤੀ ਹੇ ਸ੍ਰੀ ਗੁਰੂ ਬਾਬਾ ਜੀ ਮੇਹਰਬਾਨਗੀ ਕਰਕੇ ਹੁਜਰੇ ਵਿਚ ਚਲੋ ਜੀ ਮੈਨੂੰ ਸਰਫ਼ਰਾਜ਼ ਕਰੀਏ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਚਲੀਏ ਮੀਯਾਂ ਜੀ ॥ ਤਾਂ ਗੁਰੂ ਜੀ ਓਥੋਂ ਉਠਕੇ ਮੀਏਂ ਅਬਦੁਲਰਹਿਮਾਨ ਨਾਲ ਤੁਰ ਪਏ ਜਾਂ ਗੁਰੂ ਨਾਨਕ ਜੀ ਚਲਦੇ ਚਲਦੇ ਰਾਹ ਵਿੱਚ ਜ਼ਿਮੀਂ ਵੱਲ ਨਿਗਾਹ ਕੀਤੀ ਤਾਂ ਓਥੇ ਮੁਹਿਰਾਂ ਹੋ ਗਈਆਂ ਤਾਂ ਸ੍ਰੀ

ਗੁਰੂਜੀ ਕਹਿਆ ਮੀਯਾਂ ਜੀ ਅਸੀ ਤਾਂ ਰਸਤਾ ਭੁੱਲ ਗਏ ਹਾਂ ਅਤੇ ਰਸਤਾ ਤਾਂ ਸੱਜੇ ਹੱਥ ਰਹਿ ਗਿਆ ਹੈ ਤਾਂ ਮੀਏਂ ਕਹਿਆ ਚਲੋ ਜੀ ਸੱਜੇ ਪਾਸੇ ਹੀ ਚਲੋ ਤਾਂ ਗੁਰੂ ਜੀ ਉਸ ਪਾਸੇ ਗਏ ਤਾਂ ਮੀਆਂ ਕਿਆ ਦੇਖੇ ਜੇ ਮਣ ਮਣ ਦੀਆਂ ਢੀਮਾਂ ਪਈਆਂ ਹੈ ਨ ਤਾਂ ਇਤਨੇ ਚਿਰ ਵਿੱਚ ਸ੍ਰੀ ਗੁਰੂ ਜੀ ਹੁਜਰੇ ਵਿੱਚ ਜਾਇਕਰ ਬੈਠੇ ਤਾਂ ਮੀਏਂ ਨੇ ਬੜੀ ਸੇਵਾ ਕੀਤੀ ਤਾਂ ਸ੍ਰੀ ਗੁਰੂ ਜੀ ਕਹਿਆ ਹੈ ਮੀਯਾਂਜੀ ਤੁਸੀ ਕਿਸ ਰਉਂਸ ਰਹਿਤੇ ਹੋ ਤਾਂ ਮੀਏਂ ਕਹਿਆ ਹੇ ਸ੍ਰੀ ਬਾਬਾ ਜੀ ਛਿਆਂ ਮਹੀਨਿਆਂ ਪਿੱਛੋਂ ਹੁਜਰੇ ਤੋਂ ਬਾਹਰ ਆਉਨਾ ਹਾਂ ਇੱਕ ਅਸਤਾਵਾ ਪਾਣੀ ਦਾ ਤੇ ਇਕ ਸੇਰ ਜੌਂ ਲੈਕੇ ਵੜਨਾ ਹਾਂ ਅਤੇ ਛਿਈਂ ਮਹੀਨੀਂ ਨਿਕਲ ਆਉਨਾ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਅਜਿੱਤਿਆ ਅੱਜ ਤੋਂ ਲੈ ਕਰ ਅਸੀ ਵੀ ਇੱਕ ਮੁਸ਼ਟ ਰੇਤ ਦੀ ਖਾਇਆ ਕਰਹਿੰਗੇ ਜਦ ਏਹ ਬਾਤ ਗੁਰੂ ਨਾਨਕ ਦੇਵ ਜੀ ਦੀ ਸੁਣੀ ਤਾਂ ਮੀਏਂ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਅਤੇ ਕਹਿਆ ਹੇ ਗੁਰੂ ਜੀ ਆਪ ਕਿਰਪਾ ਦੇ ਘਰ ਹੋ ਅਤੇ ਹਮ ਭੁੱਲੇ ਹਾਂ ਜੀ ਮੇਰੇ ਉੱਪਰ ਮੇਹਰਬਾਨੀ ਕਰਕੇ ਬਖ਼ਸ਼ੀਏ ਜੀ ਔਰ ਆਜ ਧੰਨ ਭਾਗ ਹੈਂ ਹਮਾਰੇ ਜੋ ਆਪਨੇ ਹਮਾਰੇ ਕਉ ਵਸ਼ੇਸ ਕੀਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮੀਯਾਂ ਜੀ ਹੁਣ ਤੁਸੀ ਬਖ਼ਸ਼ੇ ਅਤੇ ਧੁਆਨੂੰ ਪੂਰਾ ਗੁਰੂ ਮਿਲਿਆ ਹੈ ਤਾਂ ਮੀਏਂ ਸ੍ਰੀ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਅਤੇ ਗੁਰੂ ਨਾਨਕ ਦੇਵ ਜੀ ਮੀਏਂ ਉੱਪਰ ਖ਼ੁਸ਼ੀ ਕਰਕੇ ਓਥੋਂ ਚਲਦੇ ਰਹੇ ਬੋਲੋ ਭਾਈ ਜੀ ਵਾਹਿ ਗੁਰੂ ॥

## ਆਗੇ ਸਾਖੀ ਮਰਦਾਨੇ ਨਾਲ ਹੋਈ

ਤਾਂ ਸ੍ਰੀ ਗੁਰੂ ਨਾਨਕ ਜੀ ਜੀਵਾਂ ਕਾ ਉਧਾਰ ਕਰਤੇ ਕਰਤੇ ਇਕ ਨਗਰ ਵਿਖੇ ਜਾਇ ਪ੍ਰਾਪਤ ਭਏ ਅਤੇ ਮਰਦਾਨੇ ਕਹਾ ਹੇ ਭਗਵਨ ਜੀ ਜੇ ਆਗਜ਼ਾ ਕਰੋ ਤਾਂ ਇਸ ਵਸਦੀ ਵਿੱਚੋਂ ਅਹਾਰ ਲੈ ਆਵਾਂ ਤਾਂ ਗੁਰੂ ਜੀ ਕਹਿਆ ਅੱਛਾ ਭਾਈ ਤੇਰੀ ਮਰਜ਼ੀ ਏਹ ਸੁਣਕਰ ਮਰਦਾਨਾ ਉਠਕੇ ਉਸ ਸ਼ਹਿਰ ਵਿੱਚ ਜਾਇ ਵੜਿਆ ਅਤੇ ਉਨਾਂ ਲੋਕਾਂ ਨੇ ਮਰਦਾਨੇ ਨੂੰ ਰਸਤ ਤਾਂ ਦਿੱਤੀ ਪਰ ਸਭਨਾਂ ਨੂੰ ਮਨੇ ਕਰ ਛੱਡਿਆ ਜੋ ਇਸਨੂੰ ਕੋਈ ਅੱਗ ਅਤੇ ਪਾਣੀ ਨਾ ਦੇਵੇ ਸਾਰੇ ਫਿਰ ਚੁਕਾ ਅੱਗ ਪਾਣੀ ਕਿਥਾਊਂ ਨਾ ਹੱਥ ਲਗਾ ਤਾਂ ਮਰਦਾਨਾ ਸ੍ਰੀ ਗੁਰੂ ਜੀ ਪਾਸ ਆਯਾ ਤਾਂ ਸ੍ਰੀ ਗੁਰੂ ਨਾਨਕ ਜੀ ਅਤੇ ਮਰਦਾਨਾ ਔਰ ਮੈਂ ਉਥੋਂ ਓਠਕੇ ਔਰ ਅਸਥਾਨ ਜਾਇ ਬੈਠੇ ਤਾਂ ਗੁਰੂ ਜੀਨੇ ਕਹਾ ਮਰਦਾਨਿਆਂ ਸ੍ਰੀ ਵਾਹਿਗੁਰੂ ਆਖਕਰ ਏਥੋਂ ਪੱਥਰ ਉਠਾਉ ਤਾਂ ਮਰਦਾਨੇ ਨੇ ਓਥੋਂ ਪੱਥਰ ਚੁੱਕਿਆ ਤਾਂ ਉਸ ਪੱਥਰ ਦੇ ਹੇਠੋਂ ਬੜਾ ਸੁੰਦਰ ਕੁਦਰਤ ਦਾ ਤਲਾਉ ਨਿਕਲ ਆਯਾ ਜਲ ਕਰਕੇ ਪੂਰਣ ਹੈ ਤਾਂ ਬਚਨ ਹੋਇਆ ਮਰਦਾਨਿਆਂ ਤੂੰ ਇਸ ਕੁੰਡ ਵਿੱਚ ਰੋਟੀਆਂ ਘੜ ਕਰ ਪਾਇ ਦੇਉ ਅਤੇ ਜੋ ਹੋਰ ਅਨਾਜ ਹੈ ਤਾਂ ਓਹ ਕਪੜੇ ਬੰਨ ਕੇ ਪਾਇ ਦੇਹ ਪਰ ਵਾਹਿਗੁਰੂ ਆਖਕਰ ਜਾਂ ਮਰਦਾਨੇ ਸ੍ਰੀ ਗੁਰੂ ਜੀ ਦਾ ਬਚਨ ਸੁਨਿਆ ਤਾਂ ਉਸੇ ਵਖਤ ਰੋਟੀਆਂ ਘੜਕੇ ਮਰਡਾਨੇ ਉਸ ਕੁੰਦ ਵਿਚ ਪਾਇ ਦਿੱਤੀਆਂ ਅਤੇ ਹੋਰ ਅੰਨ ਕਪੜੇ ਵਿਚ ਬੰਨਕੇ ਚਾਇ ਪਾਯਾ ਜਦ ਮਰਦਾਨੇ ਰੋਟੀਆਂ ਤੇ ਅੰਨ ਪਾਇਆ ਸੋ ਸੱਭੋ ਹੀ ਡੁੱਬ ਗਇਆ ਤੇ ਮਰਦਾਨੇ ਆਖਿਆ ਹੇ ਗੁਰੂ ਜੀ ਏਹ ਤਾਂ ਅਨਾਜ

ਸਾਡਾ ਏਵੇਂ ਹੀ ਗਇਆ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਿਆਂ ਤੂੰ ਵਾਹਿਗੁਰੂ ਆਖਕੇ ਕਹੁ ਹੇ ਸੱਚੇ ਪਾਤਿਸ਼ਾਹ ਜੀ ਜੇਕਰ ਸਾਡਾ ਅਨਾਜ ਨਿਕਲ ਆਵੇ ਤਾਂ ਮੈਂ ਇੱਕ ਰੋਟੀ ਤੇਰੇ ਨਮਿਤ ਦੇਵਾਂਗਾ ਤਾਂ ਮਰਦਾਨੇ ਹੱਥ ਜੋੜਕਰ ਕਹਿਆ ਹੇ ਸੱਚੇ ਪਾਤਿਸ਼ਾਹ ਜੀ ਜੇਕਰ ਸਾਡਾ ਅਨਾਜ ਨਿਕਲ ਪਵੇ ਤਾਂ ਮੈਂ ਇਕ ਰੋਟੀ ਤੇਰੇ ਨਾਮ ਦੀ ਦੇਵਾਂਗਾ ਜਾਂ ਮਰਦਾਨੇ ਏਹ ਪ੍ਰਾਰਥਨਾ ਕੀਤੀ ਤਾਂ ਰੋਟੀਆਂ ਅਤੇ ਹੋਰ ਅਨਾਜ ਸਬ ਪੱਕ ਕੇ ਤਰ ਆਯਾ ਤਾਂ ਸ੍ਰੀ ਗੁਰੂ ਜੀ ਕਹਿਆ ਸੁਣ ਮਰਦਾਨਿਆਂ ਇਸੇ ਤਰਾਂ ਜੋ ਕੋਈ ਮਾਨੁੱਖ ਸ੍ਰੀ ਪਰਮੇਸ਼ਰ ਜੀ ਕੇ ਨਾਮ ਦੇਂਦਾ ਹੈ ਤਾਂ ਉਸਦਾ ਡੁੱਬਾ ਹੂਆ ਨਿਕਲ ਆਵੇ ਹੈ ਏਹ ਬਾਤ ਸੁਣਕਰ ਮਰਦਾਨਾ ਸ੍ਰੀ ਗੁਰੂ ਜੀ ਦੀ ਚਰਨੀਂ ਲੱਗਾ ਤੇ ਕਹਿਓਸ ਹੇ ਕ੍ਰਿਪਾਨਿਧਨ ਜੀ ਆਪ ਧੰਨ ਹੋ ਜੀ ਤਾਂ ਏਹ ਬਾਤ ਸਾਰੇ ਸ਼ਹਿਰ ਵਿੱਚ ਸੁਣੀ ਗਈ ਭਈ ਏਹ ਫ਼ਕੀਰ ਤਾਂ ਕੋਈ ਪਰਮੇਸ਼ਰ ਦਾ ਪਿਆਰਾ ਹੈ ਅਸਾਂ ਤਾਂ ਅੱਗਤੇ ਪਾਣੀ ਦੋ ਵੇਂ ਥੋਕ ਨਹੀਂ ਸਨ ਦਿੱਤੇ ਅਤੇ ਏਨਾਂ ਕੁਦਰਤ ਦਾ ਤਲਾਵ ਕੱਢ ਕਰ ਰੋਟੀਆਂ ਤੇ ਅੰਨ ਪਕਾਇ ਲਿਆ ਹੈ ਭਾਈ ਏਹ ਤਾਂ ਕੋਈ ਮਹਾਂ ਪੁਰਖ ਹੈ ਤੇ ਬਡਾ ਕਲਾਵਾਨ ਹੈ ਅਤੇ ਫੇਰ ਉਸ ਦੇਸ ਦੇ ਰਾਜੇ ਨੇ ਸੁਣਿਆ ਅਤੇ ਸਬ ਵਜ਼ੀਰ ਮੁਸੱਦੀ ਅਤੇ ਪਰਜਾ ਦੇ ਲੋਕ ਨਾਲ ਲੈ ਆਂਦੇ ਸਬ ਸ੍ਰੀ ਗੁਰੂ ਜੀ ਦੀ ਚਰਨੀ ਆਇ ਲੱਗੇ ਤੇ ਹੱਥ ਜੋੜ ਕਰ ਆਖਣ ਲੱਗੇ ਹੇ ਦੀਨ ਬੰਧੂ ਜੀ ਅਸੀ ਭੁੱਲੇ ਹਾਂ ਜੀ ਅਸਾਂ ਬੜੀ ਕੁਟਲਤਾ ਕੀਤੀ ਹੈ ਜੀ ਅਤੇ ਆਪ ਮਹਾਂ ਪੁਰਖ ਹੋ ਸਾਨੂੰ ਬਖ਼ਸ਼ੀਏ ਜੀ ਸਾਥੋਂ ਬਡੀ ਬਿਅਦਬੀ ਹੋਈ ਹੈ ਅਤੇ ਤੁਸੀ ਸੰਤ ਪਰ ਉਪਕਾਰੀ ਹੋ ਸਾਡੇ ਪਰ ਖਿਮਾ ਕਰੀਏ ਜੀ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਹੇ ਭਾਈ ਪਰਮੇਸ਼ਰ ਦੇ ਲੋਕੋ॥ ਵਾਸਦੇਵ ਸਰਬਤ੍ਰ ਮਹਿ ਊਨ ਨ ਕਤਹੂੰ ਠਾਇ॥ ਅੰਤਰ ਬਾਹਰ ਸੰਗ ਹੈ ਨਾਨਕ ਕਾਇ ਦੁਰਾਇ॥ ੧॥ ਓਹ ਪਰਮੇਸ਼ਰ ਸਰਬ ਅਸਥਾਨ ਮੇਂ ਵਸਦਾ ਹੈ ਜਿੱਥੇ ਕਿੱਥੇ ਹਾਜ਼ਰ ਹਜ਼ੂਰ ਹੈ ਕੋਈ ਅਸਥਾਨ ਐਸਾ ਨਹੀਂ ਜਿੱਥੇ ਓਹ ਨਹੀਂ ਸਾਰੇ ਪਰਮੇਸ਼ਰ ਹੀ ਵਰਤਦਾ ਹੈ ਅੰਗ ਸੰਗ ਹੈ ਜਹਾਂ ਕਹਾਂ ਲੋਕ ਪਰ ਲੋਕ ਵਿੱਚ ਸਹਾਇਕ ਹੈ ਪਰਮੇਸ਼ਰ ਕੋਲੋਂ ਕੁਛ ਭੁਲਿਆ ਹੋਇਆ ਨਾਹੀਂ ਅਤੇ ਤੁਸੀ ਭੀ ਉਸ ਪਰਮੇਸ਼ਰ ਜੀ ਕਾ ਜਪ ਕਰਹੁ ਤੁਸਾਡਾ ਵੀ ਭਲਾ ਹੋਵੇਗਾ ਤਬ ਰਾਜਾ ਪਰਜਾ ਸਭ ਉਸ ਦੇਸ ਦੇ ਗੁਰੂ ਜੀ ਕੇ ਸਿੱਖ ਹੋਏ ਤੇ ਗੁਰੂ ਜੀ ਕਹਾ ਭਾਈ ਤੁਸਾਡੀ ਕਲਜਾਣ ਤਾਂ ਹੋਵੇਗੀ ਜਾਂ ਤੁਸੀ ਆਪਣੀ ਕਮਾਈ ਵਿੱਚੋਂ ਸਾਧ ਸੰਤ ਦੀ ਸੇਵਾ ਕਰਹੁਗੇ ਏਕ ਧਰਮਸਾਲ ਬਣਾਵਹੁ ਆਏ ਅਭਜਾਗਤ ਕੀ ਸੇਵਾ ਕਰਨੀ ਤਾਂ ਪਰਮਧਾਮ ਕੋ ਪ੍ਰਾਪਤਿ ਹੋਵੋਗੇ ਏਹ ਕਹਿਕੇ ਓਥੋਂ ਚਲਤੇ ਭਏ

## ਆਗੇ ਸਾਖੀ ਇੱਕ ਕੋਹੜੀ ਫ਼ਕੀਰ ਨਾਲ ਹੋਈ

ਆਗੇ ਬਾਲਾ ਜੀ ਕਹਿਤੇ ਹੈਨ ਹੇ ਸ੍ਰੀ ਗੁਰੂ ਅੰਗਦ ਜੀ ਕਾਰਣ ਕਰਣ ਜੋਤੀ ਸਰੂਪ ਸ੍ਰੀ ਗੁਰੂ ਨਾਨਕ ਜੀ ਪਰਮ ਸੁਖਾਂ ਦੀ ਨਿਧੀ ਸਰਬਤ੍ਰ ਕੀ ਗਤੀ ਕਰਤੇ ਕਰਤੇ ਚਲਤੇ ਚਲਤੇ ਏਕ ਨਗਰ ਮੇਂ ਜਾਇ ਪ੍ਰਾਪਤ ਭਏ ਪਰ ਉਸ ਨਗਰ ਮੇਂ ਕੋਈ ਮਹਾਰਾਜ ਜੀ ਕਉ ਰਹਿਣੇ ਨਾਹੀਂ ਦੇਵੇ ਤਾਂ ਜਾਤੇ ਜਾਤੇ ਏਕ ਕੋਹੜੀ ਫ਼ਕੀਰ ਦੀ ਕੁਟੀਆ ਮੇਂ ਜਾਇ ਵੜੇ ਓਹ ਇਕ ਤੇ ਕੱਖਾਂ ਦੀ

ਕੁੱਲੀ ਸੀ ਤੇ ਨਾ ਦੀਵਾ ਸੀ ਇਕ ਪਾਸੇ ਬੈਠ ਗਏ ਏਸ ਵਾਸਤੇ ਨਾ ਓਸ ਫ਼ਕੀਰ ਨੇ ਗੁਰੂ ਜੀ ਨੂੰ ਦੇਖਿਆ ਤੇ ਨਾ ਏਨਾਂ ਦੇਖਿਆ ਓਥੇ ਰਾਤ ਕੱਟੀ ਜਾਂ ਦਿਨ ਚੜ੍ਹਿਆ ਤਾਂ ਓਸ ਫ਼ਕੀਰ ਨੇ ਅਰਜ਼ ਕੀਤੀ ਹੇ ਗ਼ਰੀਬਨਿਵਾਜ਼ ਜੀ ਹੇ ਮਹਾਂ ਪੁਰਖੋ ਮੇਰੇ ਪਾਸ ਤਾਂ ਦਿਨੇ ਪੰਛੀ ਔਰ ਪਸ਼ੂ ਭੀ ਕੋਈ ਨਹੀਂ ਆਉਂਦਾ ਤੇ ਮਨੁੱਖ ਦੀ ਕਿਆ ਬਾਤ ਕਹੋਂ ਮੈਂ ਆਜ ਬਡੇ ਭਾਗਾਂ ਵਾਲਾ ਹਾਂ ਜੇ ਆਪਕਾ ਦੀਦਾਰ ਹੋਇਆ ਹੈ ਅਤੇ ਆਪਨੇ ਮੇਰੇ ਉੱਪਰ ਬੜੀ ਮੇਹਰਬਾਨੀ ਕੀਤੀ ਹੈ ਇਸਤੇ ਮੈਂ ਬਡਾ ਪ੍ਰਸੰਨ ਹੂਆ ਹਾਂ ਕਿ ਮੇਰੀ ਕਲਿਆਣ ਹੋਵੇ ਪਰ ਓਥੇ ਸ੍ਰੀ ਗੁਰੂ ਜੀ ਤੇ ਮਰਦਾਨਾ ਅਤੇ ਮੈਂ ਤਿੰਨਾਂ ਨੇ ਰਾਤ ਕੱਟੀ ਪਰ ਚਾਰ ਪਹਿਰ ਬੈਠਕੇ ਗੁਜ਼ਰੀ ਬੜੀ ਦੁਰਗੰਧ ਉਸ ਕੋਹੜੀ ਦੀ ਦੇਹ ਪਾਸੋਂ ਆਵੇ ਅਤੇ ਨਾਲੇ ਉਹ ਫ਼ਕੀਰ ਦੁਖੀ ਹੋਯਾ ਰਾਤ ਸਾਰੀ ਵਿਰਲਾਪ ਕਰਦਾ ਰਹਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਫ਼ਕੀਰ ਕੋ ਦੁਖੀ ਦੇਖਕਰ ਇਕ ਸ਼ਬਦ ਉਚਾਰਨ ਕੀਆ॥ ਰਾਗ ਧਨਾਸਰੀ ਮਹਲਾ ੧ ॥ ਜੀਉ ਤਪਤ ਹੈ ਬਾਰੋ ਬਾਰ॥ ਤਪਿ ਤਪਿ ਖਪੈ ਬਹੁਤ ਬਿਕਾਰ॥ ਜੈ ਤਨਿ ਬਾਣੀ ਵਿਸਰ ਜਾਇ॥ ਜਿਉਂ ਪਕਾ ਰੋਗੀ ਬਿਲਲਾਇ॥ ੧॥ ਬਹੁਤਾ ਬੋਲਣ ਝਖਣ ਹੋਇ॥ ਵਿਣ ਬੋਲੈ ਜਾਣੈ ਸਭ ਸੋਇ॥ ੧॥ ਰਹਾਉ ॥ ਜਿਨ ਕੰਨ ਕੀਤੇ ਅੱਖੀਂ ਨਾਕ॥ ਜਿਨ ਜਿਹਬਾ ਦਿੱਤੀ ਬੋਲੈ ਤਾਤ॥ ਜਿਨ ਮਨ ਰਖਿਆ ਅਗਨੀ ਪਾਇ॥ ਵਾਜੈ ਪਵਣ ਆਖੈ ਸਭ ਵਾਇ॥ ੨॥ ਜੇਤਾ ਮੋਹ ਪਰੀਤ ਸੁਆਦ॥ ਸਭਾ ਕਾਲਖ ਦਾਗਾ ਦਾਗ॥ ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀਂ ਜਾਇ ॥ ੩॥ ਕਰਮ ਮਿਲੈ ਆਖਣ ਤੇਰਾ ਨਾਉ॥ ਜਿਤ ਲਗ ਤਰਨਾ ਹੋਰ ਨਾਹੀਂ ਥਾਉ॥ ਜੇ ਕੋ ਡੂਬੈ ਫਿਰ ਹੋਵੈ ਸਾਰ॥ ਨਾਨਕ ਸਾਚਾ ਸਰਬ ਦਾਤਾਰ॥੪॥੧॥ ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਕਹਿਆ ਤਾਂ ਓਹ ਫ਼ਕੀਰ ਕੋਹੜੀ ਸ਼ਬਦ ਸੁਣ ਕਰ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਆਇ ਪਿਆ ਅਤੇ ਬੁੱਧ ਉਸ ਫ਼ਕੀਰ ਦੀ ਨਿਰਮਲ ਹੋਇ ਗਈ ਅਤੇ ਦੇਹੀ ਉਸਦੀ ਹੱਛੀ ਹੋਇ ਗਈ ਅਤੇ ਰੋਗ ਭੀ ਉਸਦਾ ਸ੍ਰੀ ਸਤਿਗੁਰਾਂ ਦੀ ਕਿਰਪਾ ਨਾਲ ਦੂਰ ਹੋਇ ਗਿਆ ਅਤੇ ਲਗਾ ਗੁਰੂ ਗੁਰੂ ਜਪਣ ਅਤੇ ਸ੍ਰੀ ਗੁਰੂ ਜੀ ਨੇ ਓਸ ਫ਼ਕੀਰ ਦੀ ਅਧੀਨਤਾ ਦੇਖਕਰ ਓਸਨੂੰ ਨਿਹਾਲ ਕੀਤਾ ਜਦ ਓਥੋਂ ਸ੍ਰੀ ਗੁਰੂ ਜੀ ਟੁਰਨ ਲੱਗੇ ਤਾਂ ਸਾਰੇ ਸ਼ਹਿਰ ਵਿੱਚ ਖ਼ਬਰ ਹੋਗਈ ਕਿ ਜਿਸ ਫ਼ਕੀਰ ਨੂੰ ਅਸੀ ਰਹਿਣ ਨਹੀਂ ਸਾਂ ਦੇਂਦੇ ਓਸ ਸਾਈਂ ਦੇ ਪਿਆਰੇ ਕੋਹੜੀ ਫ਼ਕੀਰ ਦਾ ਸਰੀਰ ਸੁੰਦਰ ਕਰ ਦਿੱਤਾ ਹੈ ਅਤੇ ਓਹ ਫ਼ਕੀਰ ਵੀ ਸ਼ਹਿਰ ਵਿੱਚ ਜਾਇ ਵੜਿਆ ਤੇ ਆਖਣ ਲੱਗਾ ਦੇਖੋ ਭਾਈ ਓਸ ਮਹਾਂ ਪੁਰਖ ਦੀ ਕਿਰਪਾ ਦ੍ਰਿਸ਼ਟੀ ਨਾਲ ਮੇਰਾ ਕਿਤਨੇ ਚਿਰ ਦਾ ਰੋਗ ਦੂਰ ਹੋਇ ਗਿਆ ਹੈ ਅਤੇ ਓਸ ਸ਼ਹਿਰ ਦੇ ਲੋਕ ਓਸ ਫ਼ਕੀਰ ਨੂੰ ਰਾਜ਼ੀ ਹੋਏ ਦੇਖਕਰ ਦੌੜੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਆਇ ਪਏ ਅਤੇ ਦੀਨ ਹੋਏ ਲੱਗੇ ਬੇਨਤੀਆਂ ਕਰਨ ਹੇ ਸਤਿ ਗੁਰੂ ਜੀ ਅਸਾਂ ਆਪਦਾ ਬੜਾ ਨਿਰਾਦਰ ਕੀਤਾ ਹੈ ਅਸੀ ਬੇਮੁਖ ਹੋਏ ਹਾਂ ਅਤੇ ਤੁਸੀ ਸੰਤ ਪਰ ਉਪਕਾਰੀ ਹੋ ਤੇ ਪਰਮੇਸ਼ਰ ਦੇ ਪਿਆਰੇ ਹੋ ਜੀ ਸਾਡੀ ਮਹਾਂ ਪਾਪੀਆਂ ਦੀ ਗਤੀ ਕਰੋ ਜੀ ਅਤੇ

ਸਾਨੂੰ ਆਪਣੇ ਸਿਖ ਕਰਹੁ ਜੀ ਤੇ ਨਾਮ ਬਖਸ਼ੋ ਜੀ ਸੱਚੇ ਰਸਤੇ ਪਾਵਹੁ ਜੀ ਜਿਸ ਕਰਕੇ ਸਾਡੀ ਕਲਿਆਨ ਹੋਵੇ ਜੀ ਹੇ ਮਹਾਰਾਜ ਜੀ ਅਸੀ ਭੁਲੇ ਹਾਂ ਜੀ ਅਤੇ ਤੁਸੀ ਜਗਤ ਦੇ ਤਰਨ ਤਾਰਨ ਹੋ ਹੇ ਦੀਨਬੰਧੂ ਜੀ ਕਿਰਪਾ ਕਰਉ ਜੀ ਏਹ ਬੇਨਤੀ ਲੋਕਾਂ ਦੀ ਸੁਣਕਰ ਸ੍ਰੀ ਗੁਰੂ ਨਾਨਕ ਜੀ ਦਇਆ ਦੇ ਸਮੁੰਦਰ ਕਰਨਾ ਕੀਖਾਨ ਜਗਤ ਕੇ ਉਧਾਰ ਵਾਸਤੇ ਜਿਨਾਂ ਨੇ ਉਤਾਰ ਧਾਰਿਆ ਹੈ ਤਾਂ ਗੁਰੂ ਜੀ ਕੇ ਮਨ ਮੇਂ ਦਇਆ ਆਇਗਈ ਤਾਂ ਮੁੜਕਰ ਬੈਠਗਏ ਅਤੇ ਸਭ ਲੋਕ ਉਥੇ ਊਚ ਨੀਚ ਇਕੱਠੇ ਹੋਇ ਕਰ ਸ੍ਰੀ ਗੁਰੂ ਜੀ ਪਾਸ ਹੱਥ ਜੋੜ ਕਰ ਬੈਠ ਗਏ ਤਿਨਾਂ ਦੇ ਤਾਈਂ ਸ੍ਰੀ ਗੁਰੂ ਜੀ ਕਹਾ ਸੁਣੋ ਭਾਈ ਪਰਮੇਸ਼ਰ ਦੇ ਪਿਆਰਿਓ ਅਸੀ ਤੁਆਡੇ ਉੱਪਰ ਤਾਂ ਪਰਸੰਨ ਹੋਵਾਂਗੇ ਜਾਂ ਤੁਸੀ ਏਥੇ ਇੱਕ ਜਗਹ ਬਣਾਵਹੁ ਜਿੱਥੇ ਮੁਸਾਫ਼ਰ ਆਇਕਰ ਬਿਸਰਾਮ ਕਰੇ ਔਰ ਆਏ ਸੰਤ ਸਾਧ ਦੀ ਸੇਵਾ ਕਰਨੀ ਅਤੇ ਅਭਿਆਗਤ ਕੋ ਭੋਜਨ ਦੇਣਾ ਔਰ ਆਪਣੀ ਕਿਰਤ ਕਰਕੇ ਵਿੱਚੋਂ ਸ੍ਰੀ ਮਹਾਰਾਜ ਕੇ ਨਾਮ ਕਾ ਦਿੱਤਾ ਕਰੋ ਤਾਂ ਓਨਾ ਲੋਕਾਂ ਸਭ ਮਨਜ਼ੂਰ ਕੀਤਾ ਤੇ ਧਰਮ ਸਾਲਾ ਬਣਵਾਈ ਤੇ ਸ੍ਰੀ ਗੁਰੂ ਜੀ ਆਪਨੇ ਚਰਣ ਧੋਇ ਕਰ ਸਭ ਕਉ ਪਾਹੁਲ ਦਿੱਤੀ ਨਾਮ ਦਾ ਦਾਨ ਦਿੱਤਾ ਅਤੇ ਕਹਾ ਪਰਮੇਸ਼ਰ ਨੂੰ ਹਾਜ਼ਰ ਹਜ਼ੂਰ ਜਾਨਣਾ ਛਲ ਨਹੀਂ ਕਰਨਾ ਹਰ ਸੂਰਤ ਰਾਜ਼ੀ ਰਹਿਣਾ ਧਰਮ ਦੀ ਕਿਰਤ ਕਰਨੀ ਦਸਵੰਧ ਦੇਨਾ ਪਰਮੇਸ਼ਰ ਜੀ ਕੇ ਨਮਿੱਤ ਏਕ ਦਿਨ ਸ੍ਰੀ ਗੁਰੂ ਜੀ ਬੈਠੇ ਹੈਨ ਤੇ ਦੀਵਾਨ ਲਗਾ ਹੋਯਾ ਹੈ ਅਤੇ ਬਹੁਤ ਸਿਖ ਸੰਗਤ ਪ੍ਰੇਮ ਕਰਕੇ ਇਕੱਠੀ ਹੋਈ ਤਾਂ ਇਕ ਸਿੱਖ ਨੇ ਪ੍ਰਸ਼ਨ ਕੀਆ ਹੇ ਸ੍ਰੀ ਗੁਰੂ ਜੀ ਕਿਰਪਾ ਕਰਕੇ ਸਾਡਾ ਸੰਸਾ ਨਿਵਰਤ ਕਰੋ ਜੋ ਸਿੱਖੀ ਕਿਸਤਰਾਂ ਕਮਾਈਦੀ ਹੈ ਜੀ ॥ ਤਾਂ ਸ੍ਰੀ ਗੁਰੂ ਬਾਬਾ ਜੀ ਉਨਾਂ ਸਿੱਖਾਂ ਪ੍ਰਤੀ ਏਕ ਸਾਖੀ ਸੁਣਾਉਂਦੇ ਭਏ ॥

ਸ੍ਰੀ ਮੁਖਵਾਕ ॥

ਸ੍ਰੀ ਗੁਰੂ ਜੀ ਕਹਿਤੇ ਭਏ ਹੇ ਭਾਈ ਸਿੱਖੋ ਸਿੱਖੀ ਐਸੇ ਕਮਾਵਣੀ ਚਾਹੀਏ ਜੈਸੇ ਏਕ ਰਾਜਾ ਥਾ ਜੋ ਆਪ ਭੀ ਉਧਰਿਆ ਤੇ ਆਪਣੇ ਗੁਰੂ ਕਾ ਵੀ ਉਧਾਰ ਕੀਆ ਤੇ ਸਾਖਜ਼ਾਤ ਪ੍ਰਮੇਸ਼ਰ ਕਾ ਦਰਸ਼ਨ ਭੀ ਕੀਆ ਤਾਂ ਗੁਰੂ ਜੀ ਕਹਿਆ ॥ਗੁਰ ਕਹਿਆ ਸਾ ਕਾਰ ਕਮਾਵਹੁ॥ਗੁਰ ਕੀ ਕਰਨੀ ਕਾਹੇ ਧਾਵਹੁ॥ ਸੁਣੋ ਭਾਈ ਸਿੱਖੋ ਇਕ ਰਾਜਾ ਸੀ ਸੋ ਮਨ ਵਿਚ ਹੀ ਪ੍ਰਮੇਸ਼ਰ ਕੀ ਭਗਤੀ ਕਰਦਾ ਸੀ ਤੇ ਰਾਜ ਭੀ ਕਰਦਾ ਸੀ ਇਕ ਦਿਨ ਮਨ ਮੇਂ ਆਈ ਮੈਂ ਇਤਨੇ ਚਿਰ ਰਾਜ ਕੀਤਾ ਹੈ ਅਤੇ ਕਿਆ ਜਾਣਾਂ ਕਿ ਹੋਰ ਇਤਨਾ ਚਿਰ ਰਾਜ ਕਰਨਾ ਹੈ ਕਿ ਨਹੀਂ ਕਰਨਾ ਪਰ ਓਹ ਰਾਜਾ ਅੱਗੇ ਵੀਘਰ ਸੇ ਉਦਾਸ ਰਹਿੰਦਾ ਸੀ ਸੋ ਆਪਣੇ ਪੁੱਤ੍ਰ ਨੂੰ ਰਾਜ ਦੇਕਰ ਐਸੀ ਸਿੱਖਯਾ ਦਈ ਕਿ ਹੇ ਬੇਟਾ ਇਸ ਰਾਜ ਕੋ ਤੂੰ ਐਸਾ ਜੀਅ ਮੇਂ ਸਮਝੀਂ ਕਿ ਏਹ ਰਾਜ ਸ੍ਰੀ ਪਰਮੇਸਰ ਜੀ ਦਾ ਹੈ ਐਸਾ ਜਾਣ ਕੇ ਰਾਜ ਕਰੀਓ ਧਰਮ ਕਾ ਅਤੇ ਨਿਆਉਂ ਭੀ ਧਰਮ ਕਾ ਕਰੀਓ ਏਹ ਬਾਤ ਰਾਜਾ ਨੇ ਪੁੱਤ੍ਰ ਕਉ ਕਹੀ ਔਰ ਆਪਨੇ ਵਜ਼ੀਰ ਕਉ ਭੀ ਰਾਜਾ ਨੇ ਐਸਾ ਕਹਿਆ ਕਿ ਹੇ ਵਜ਼ੀਰ ਏਹ ਜੋ ਮੇਰਾ ਪੁੱਤ੍ਰ ਹੈ ਸੋ ਇਸਕੀ ਤੂੰ ਰੱਖਿਆ ਕਰਨੀ ਹੋਵੇਗੀ ਏਹ ਸਮਝਾਇਕਰ ਰਾਜਾ ਵਿਰਕਤ ਹੋਇਕਰ ਬਨ ਕੋ ਚਲਾ ਗਿਆ ਪਰ ਰਾਜਾ ਨੇ ਇੱਕ ਤੁਰਦਿਆਂ ਹੋਯਾਂ ਲਾਲ ਪੱਲੇ ਬੰਨ੍ਹ ਲੀਤਾ ਸੀ ਅਤੇ ਦਿਲ ਵਿੱਚ ਏਹ ਸਮਝਿਆ ਜੋ ਸ੍ਰੀ

ਪਰਮੇਸਰ ਕਾ ਨਾਮ ਸਿਮਰਾਂ ਤੇ ਮੁਕਤ ਹੋਵੀਏ ਤਉ ਰਾਜਾ ਲਗਾ ਤਪੱਸਿਆ ਕਰਨ ਅਤੇਜਦ ਰਾਜਾ ਘਰੋਂ ਨਿਕਲਿਆ ਸੀ ਤਾਂ ਇਕ ਚੋਰ ਰਾਜਾ ਕੋ ਦੇਖਕਰ ਮਗਰ ਤੁਰ ਪਿਆ ਮਨ ਮੇਂ ਵਿਚਾਰਿਆ ਕਿ ਰਾਜਾ ਜੋ ਘਰੋਂ ਨਿਕਲਿਆ ਹੈ ਸੋ ਕੁਛ ਨਾ ਕੁਛ ਪਦਾਰਥ ਜ਼ਰੂਰ ਲੈਕਰ ਨਿਕਲਿਆ ਹੋਵੇਗਾ ਸੋਮੈਂ ਇਸਦੇ ਪਾਸੋਂ ਲਵਾਂਗਾ ਜਿਸਤਰਹ ਮੇਰਾ ਦਾਉ ਲਗੇਗਾਭਾਵੇਂ ਮਾਰ ਕੇ ਹੱਥ ਲਗੇ ਭਾਵੇਂ ਜੀਂਵਦਿਆਂ ਹੱਥ ਲਗੇ ਇਤਨੇ ਚਿਰ ਨੂੰਕੋਈ ਪੁਰਬੀ ਕਾ ਦਿਨ ਆਯਾਤਾਂ ਰਾਜਾ ਨਦੀ ਉੱਪਰ ਨ੍ਹਾਵਣੇ ਵਾਸਤੇ ਗਿਆ ਤਾਂ ਅੱਗੇ ਕਥਾ ਹੋਇ ਰਹੀ ਸੀ ਪਰ ਉਸਮੇਂ ਏਹ ਪਰਸੰਗ ਹੋਇ ਰਹਿਆ ਸੀ ਕਿ ਗੁਰੂ ਬਿਨਾਂ ਗਤ ਨਹੀਂ ਹੋਤੀ ਭਾਵੇਂ ਕੋਈ ਕੈਸਾ ਤਪਕਰੇਜਪ ਕਰੇ ਦਾਨ ਕਰੇ ਪੂਜਾ ਕਰੇ ਪਾਠ ਕਰੇ ਭਾਵੇਂ ਜੱਗ ਕਰੇ ਤਉ ਭੀ ਗੁਰੂ ਤੋਂ ਬਿਨਾਂ ਕਬੀ ਨਹੀਂ ਸਤਗਤੀ ਹੋਤੀ ਜੇ ਗੁਰੂ ਧਾਰਨ ਕਰੇ ਤਾਂ ਭਲਾ ਹੋਵੇਗਾ ਏਹ ਬਾਰਤਾ ਸੁਣਕਰ ਇਕਸਿੱਖ ਨੇ ਪ੍ਰਸ਼ਨ ਕੀਆ ਹੇ ਸਤਿਗੁਰ ਜੀ ਸ੍ਰੀ ਪਰਮੇਸ਼ਰ ਜੀ ਨੇ ਕੈਸੇ ਰੀਤਧਾਰੀਹੈਤਾਂਸ੍ਰੀਗੁਰੂ ਜੀ ਕਹੈਂ ਭਾਈ ਸਿੱਖਾ ਸ੍ਰੀ ਪਰਮੇਸ਼ਰ ਵਿੱਚ ਤੇ ਸ੍ਰੀ ਪਰਮੇਸ਼ਰ ਦੇ ਪਿਆਰਿਆਂ ਅਵਤਾਰਾਂ ਵਿੱਚ ਅਤੇ ਨਾਰਾਇਣ ਦੇ ਭਗਤਾਂ ਵਿੱਚ ਔਰ ਸੰਤਾਂ ਮਹਿੰਤਾਂ ਵਿਚ ਕੋਈ ਭੇਦ ਨਹੀਂ ਸਮਝਨਾ ਹੇ ਭਾਈ ਸਿੱਖਾ ਸ੍ਰੀ ਪਰਮੇਸ਼ਰ ਜੀ ਦੇ ਚੌਬੀਸ ਅਵਤਾਰ ਹੂਏ ਹੈਨ ਸੋ ਤਿਨ ਵਿਖੇ ਦੋਅਵਤਾਰ ਸਿਰੋਮਣ ਹੋਏ ਹੈਨ ਏਕ ਰਾਮਚੰਦ ਔਰ ਏਕ ਕ੍ਰਿਸ਼ਨਚੰਦ ਸੋਈ ਇਨ ਦੋਹਾਂ ਨੇ ਗੁਰੂ ਧਾਰਨ ਕੀਏ ਹੈਨ ਰਾਮਚੰਦ ਵਸਿਸ਼ਟ ਜੀ ਕੋ ਗੁਰੂ ਧਾਰਿਆ ਹੈ ਅਤੇ ਕ੍ਰਿਸ਼ਨ ਜੀ ਸੰਦੀਪਨ ਕੋ ਗੁਰੂਧਾਰਿਆ ਹੈ ਔਰ ਭੀ ਜੋ ਜੋ ਭਗਤ ਸੰਤ ਹੋਏ ਹੈਨ ਸਰਬੱਤ ਨੇ ਗੁਰੂ ਧਾਰੇ ਹੈਨ ਤਉ ਪਰਮਗਤੀਕੋਪ੍ਰਾਪਤ ਹੂਏ ਹੈਂ ਕਿਉਂ ਜੋ ਈਸ਼ਰ ਮਰਯਾਦਾ ਪ੍ਰਸ਼ੋਤਮ ਹੈ ਉਸਨੇ ਆਪ ਏਹ ਰੀਤੀ ਚਲਾਈ ਹੈ ਤਾਂ ਓਥੋਂ ਕਥਾਸ੍ਰਵਨ ਕਰਕੇ ਰਾਜਾ ਜੀ ਚਲੇ ਤਾਂ ਮਗਰ ਮਗਰ ਚੋਰ ਭੀ ਰਾਜਾ ਕੇ ਉੱਠਚਲਿਆ ਕਿ ਜਬ ਰਾਜਾ ਸੋ ਜਾਵੇਗਾ ਤਬ ਇਸਕੋ ਮਾਰ ਕਰ ਇਸਕਾ ਦ੍ਰਬ ਲੇ ਜਾਵਾਂਗਾ ਪਰ ਰਾਜਾ ਤੋ ਸ੍ਰੀ ਪਰਮੇਸ਼ਰ ਜੀ ਕੇ ਪ੍ਰੇਮ ਮੇਂ ਲੀਨ ਹੋਯਾ ਕਬੀ ਸਵੇਂ ਹੀ ਨਾਹੀਂ ਅਤੇ ਮਨ ਮੇਂ ਏਹ ਭੀ ਵਿਚਾਰਤਾ ਹੈ ਕਿ ਮੈਂ ਗੁਰੂ ਧਾਰਾਂ ਪਰ ਕਿਆ ਕਰਾਂ ਜੋ ਗੁਰੂ ਕੀ ਪ੍ਰਤੀਤ ਯੇਹ ਕਰੋਂ ਕਿਜੋਕੋਈ ਮਾਨੁੱਖ ਦੋ ਘੜੀਆਂ ਰਾਤ ਰਹੇ ਤੋਂ ਪ੍ਰਾਤਾਕਾਲ ਕੇ ਵਕਤ ਜੋ ਮੈਨੂੰ ਆਇਮਿਲੇ ਮੈਂ ਉਸਕੋ ਗੁਰੂ ਕਰੋਂਗਾ ਏਹ ਕਹਿਕਰ ਰਾਜਾ ਉਦਿਆਨ ਵਿਖੇ ਬੈਠ ਰਹਿਆ ਤਾਂ ਚੋਰ ਨੇ ਕਹਿਆ ਭਾਈਰਾਜਾ ਤੋ ਸਉਂਦਾ ਵੀ ਨਾਹੀਂ ਅਤੇ ਮੈਂ ਦੋ ਘੜੀਆਂ ਸੌਂਦਾ ਹਾਂ ਤੇ ਰਾਜਾ ਦੋ ਘੜੀਆਂ ਵੀਨਹੀਂਸੌਂਦਾ ਅਤੇ ਚੋਰ ਨੇ ਕਹਿਆ ਭਾਈ ਅੱਜ ਤਾਂ ਮੈਂ ਇਸ ਕਉ ਦੇਖਾਂ ਏਹ ਤੋ ਕਬੀ ਨਹੀਂ ਸੋਤਾ ਪਰ ਮੈਂ ਪ੍ਰਾਤਹਕਾਲ ਕਉ ਇਸਕੋ ਮਾਰਤਾ ਹੋਂ ਏਹ ਚੋਰ ਮਨ ਮੇਂ ਵਿਚਾਰ ਕਰ ਰਾਜਾ ਕੇ ਮਾਰਨੇ ਕਉ ਦੌੜਿਆ ਅਤੇ ਰਾਜਾ ਨੇ ਕਹਿਆ ਜੋ ਭਾਈ ਮੇਰੇ ਧੰਨ ਭਾਗ ਹੈਨ ਜੋ ਜਿਸ ਗੁਰੂ ਕੋ ਮੈਂ ਢੂੰਡਤਾ ਥਾ ਸੋ ਗੁਰੂ ਮੇਰੇ ਕਉ ਆਪ ਦਰਸ਼ਨ ਦੇਵਨ ਆਯਾ ਹੈ ਏਹ ਕਹਿਕਰ ਰਾਜਾ ਚੋਰਦੇ ਚਰਨਾਂ ਕਉ ਦਉੜਿਆ ਤਾਂ ਚੋਰ ਨੇ ਕਹਿਆ ਭਾਈ ਰਾਜਾ ਮੇਰੇ ਕਉ ਮਾਰਨੇ ਆਯਾ ਹੈ ਪਰ

ਹੱਛਾ ਰਾਜਾ ਵੀ ਅਕੇਲਾ ਹੈ ਅਤੇ ਏਕ ਹੀ ਮੈਂ ਹੋਂ ਹੁਣ ਤਾਂ ਰਾਜਾ ਸਾਥ ਲੜਨਾ ਹੀ ਪਿਆ ਚੋਰ ਏਹੀ ਵਿਚਾਰਾਂ ਕਰਤਾ ਥਾ ਉਤਨੇ ਮੇਂ ਰਾਜਾ ਚੋਰ ਦੇ ਪੈਰਾਂ ਤੇ ਜਾਇ ਪਿਆ ਅਤੇ ਚੋਰ ਨੇ ਦਿਲ ਵਿੱਚ ਕਹਿਆ ਜੋ ਰਾਜਾ ਮੇਰੇ ਪਾਸੋਂ ਡਰਦਾ ਹੈ ਪਰ ਮੈਂ ਹੁਣ ਛੋਡਦਾ ਨਾਹੀਂ ਇਤਨੇ ਮੇਂ ਰਾਜਾ ਨੇ ਕਹਿਆ ਹੇ ਮੇਰੇ ਸੁਆਮੀ ਗੁਰਦੇਵ ਜੀ ਮੈਂ ਬਲਿਹਾਰੇ ਜਾਵਾਂ ਜੀ ਆਪਦੇ ਦਰਸ਼ਨ ਉੱਤੋਂ ਜੋ ਮੈਨੂੰ ਕ੍ਰਿਤਾਰਥ ਕਰਨ ਆਏ ਹੋ ਤਾਂ ਚੋਰ ਨੇ ਕਹਿਆ ਰਾਜਾ ਤੂੰ ਗੁਰਦੇਵ ਕਿਸਕੋ ਆਖਦਾ ਹੈਂ ਤਾਂ ਰਾਜਾ ਨੇ ਕਹਿਆ ਮੈਂ ਬਲਿਹਾਰੇ ਜਾਵਾਂ ਜੀ ਆਪਦੇ ਤਾਈਂ ਮੈਂ ਗੁਰਦੇਵ ਕਹਿਤਾ ਹਾਂ ਤਾਂ ਚੋਰ ਨੇ ਕਹਿਆ ਹੇ ਰਾਜਾ ਮੈਂ ਤੋ ਚੋਰ ਹਾਂ ਤਾਂ ਰਾਜਾ ਨੇ ਕਹਾ ਹੇ ਦੀਨਦਿਆਲ ਜੀ ਮੇਰੇ ਤਾਈਂ ਆਪ ਕਿਉਂ ਭਰਮਾਵਤੇ ਹੋ ਜੀ ਤਾਂ ਚੋਰ ਨੇ ਕਹਾ ਹੇ ਰਾਜਾ ਅਬ ਤੂੰ ਮੇਰੇ ਤਾਈਂ ਕਿਆ ਕਹਿਤਾ ਹੈਂ ਤਾਂ ਰਾਜਾ ਨੇ ਕਹਿਆ ਜੀ ਮੈਂ ਆਪਕੋ ਗੁਰੂ ਕੀਤਾ ਚਾਹੁੰਦਾ ਹਾਂ ਜੀ ਕਿਉਂ ਜੋ ਆਪ ਮੇਰੇ ਉੱਪਰ ਬਹੁਤ ਅਨੁਗ੍ਰਹ ਕੀਆ ਹੈ ਜੋ ਮੇਰੇ ਮਨ ਦਾ ਸੰਕਲਪ ਪੂਰਨ ਕੀਆ ਹੈ ਆਪ ਤੋ ਪੂਰਨ ਗੁਰੂ ਹੋ ਤਾਂ ਚੋਰ ਨੇ ਕਹਿਆ ਹੇ ਰਾਜਾ ਜੀ ਗੁਰੂ ਜਿਸ ਕਉ ਧਾਰਨ ਕਰੀਦਾ ਹੈ ਉਸਕਾ ਬਚਨ ਸੱਤ ਪ੍ਰਤੀਤ ਕਰਕੇ ਮੰਨੀਦਾ ਹੈ ਔਰ ਗੁਰਦੇਵ ਕਉ ਤਨ ਧਨ ਮਨ ਏਹ ਅਰਪਨ ਕਰ ਦੇਈਦਾ ਹੈ ਸੋ ਤੂੰ ਜੋ ਪਦਾਰਥ ਘਰੋਂ ਲਿਆਇਆ ਹੈਂ ਸੋ ਮੇਰੇ ਆਗੇ ਰੱਖ ਦੇਹ ਤਾ ਮੈਂ ਤੇਰਾ ਗੁਰੂ ਬਨਤਾ ਹੋਂ ਤਾਂ ਰਾਜਾ ਨੇ ਕਹਿਆ ਹੇ ਗੁਰਦੇਵ ਦੀਨਬੰਧੂ ਜੀ ਮੈਂ ਤੋ ਘਰ ਸੇ ਏਕ ਰਤਨ ਲਾਲ ਲਿਆਂਦਾ ਹੈ ਸੋ ਏਹ ਹੈ ਜੀ ਅਤੇ ਏਹ ਲਾਲ ਦੂਜਾ ਮੇਰਾ ਸਰੀਰ ਏਹ ਦੋਵੇਂ ਆਪ ਕੀ ਭੇਟਾ ਹੈਨ ਜੀ ਭਾਵੇਂ ਜੋ ਚਾਹੋ ਸੋ ਕਰਹੁ ਜੀ ਤਾਂ ਚੋਰ ਰਾਜਾ ਪਾਸੋਂ ਓਹ ਰਤਨ ਲਾਲ ਲੈਕੇ ਕਹਿਨ ਲੱਗਾ ਹੇ ਰਾਜਾ ਗੁਰੂ ਕਾ ਹੁਕਮ ਫੇਰਨਾ ਨਹੀਂ ਪਰ ਇਸ ਜਗਹ ਉੱਪਰੋਂ ਉੱਠਨਾ ਨਹੀਂ ਜਿਤਨਾ ਚਿਰ ਮੈਂ ਨਾ ਆਵਾਂ ਤਾਂ ਰਾਜਾ ਨੇ ਕਹਿਆ ਹੇ ਪ੍ਰਮਾਤਮਾ ਗੁਰਦੇਵ ਜੀ ਮੈਂ ਆਪ ਤੋਂ ਬਲਿਹਾਰ ਜਾਵਾਂ ਜੀ ਜਿਤਨਾ ਚਿਰ ਆਪ ਮੇਰੇ ਤਾਈਂ ਦੀਦਾਰ ਨਾ ਦੇਵੋਂਗੇ ਜੀ ਉਤਨਾ ਚਿਰ ਮੈਂ ਕਦਾਚਿਤ ਏਕ ਕਦਮ ਭੀ ਨਾ ਉਠਾਊਂਗਾ ਜੀ ਏਹ ਬਾਤ ਰਾਜਾ ਕੀ ਚੋਰ ਸੁਣ ਕਰ ਲਾਲ ਲੈਕਰ ਉਠ ਨੱਠਾ ਕਿ ਮਤ ਹੁਨ ਭੀ ਰਾਜਾ ਆਇ ਮਿਲੇ ਏਹ ਬਾਤ ਚਿਤ ਵਿੱਚ ਵਿਚਾਰਤਾ ਵਿਚਾਰਤਾ ਨੱਸਦਾ ਭੱਜਦਾ ਇਕ ਨਗਰ ਮੇਂ ਜਾਇ ਬੈਠਾ ਅਤੇ ਰਾਜਾ ਉਸੇ ਥਾਂ ਉਦਿਆਨ ਵਿੱਚ ਬੈਠ ਰਹਿਆ ਜਾਂ ਰਾਜੇ ਕੋ ਓਥੇ ਬੈਠੇ ਕਉ ਏਕ ਬਰਸ ਗੁਜ਼ਰਿਆ ਤਾਂ ਸ੍ਰੀ ਨਿਰੰਕਾਰ ਜੀ ਭਗਤਾਂ ਕੇ ਰਿਦੇ ਕੀ ਜਾਨਣ ਹਾਰੇ ਆਪ ਰਾਜਾ ਕੇ ਪਾਸ ਆਏ ਤੇ ਕਹਾ ਹੇ ਰਾਜਾ ਤੂੰ ਏਥੇ ਕਿਉਂ ਬੈਠਾ ਹੈਂ ਏਥੇ ਤਾਂ ਤੇਰਾ ਕੁਛ ਨਹੀਂ ਸੌਰਨਾ ਤੂੰ ਕਿਸੇ ਤੀਰਥ ਪਰ ਜਾਹ ਜਾਇਕਰ ਨਿਰੰਕਾਰ ਕੋ ਸੇਵਨ ਕਰ ਜਾਂ ਕਿਸੇ ਸੰਤ ਮਹਾਤਮਾ ਕਉ ਮਿਲ ਤੇ ਜਾਂ ਕਿਸੇ ਨਗਰ ਮੇਂ ਜਾਇਕਰ ਬੈਠ ਰਾਜੇ ਕਹਿਆ ਹੇ ਦੀਨਾਨਾਥ ਜੀ ਮੈਨੂੰ ਗੁਰਦੇਵ ਜੀ ਕਾ ਹੁਕਮ ਹੈ ਜੋ ਮੇਰੇ ਅਉਂਦਿਆਂ ਤੀਕਰ ਏਥੇ ਬੈਠੀਂ ਸੋ ਮੈਂ ਤਾਂ ਗੁਰਦੇਵ ਜੀ ਕੀ ਆਗਿਆ ਸੇ ਬਗੈਰ ਕਬੀ ਨਾ ਉਠੋਂਗਾ ਤਾਂ ਫੇਰ ਸ੍ਰੀ ਠਾਕਰ ਜੀ ਨੇ ਕਹਿਆ ਹੇ ਰਾਜਾ ਓਹ ਤਾਂ ਚੋਰ ਸੀ ਤੇ ਤੂੰ ਉਸ ਦੀ ਆਗਿਆ ਮਾਨ ਕਰ ਨਰਕ ਕਉ ਜਾਵੇਂਗਾ

ਅਜੇਭੀਕਿਸੇਸਾਧਦੀਸ਼ਰਣ ਜਾਹ ਤੇ ਹੋਰ ਕਿਸੇ ਮਹਾਤਮਾ ਨੂੰ ਗੁਰੂ ਕਰ ਤਾਂ ਤੇਰੀ ਗਤਾ ਹੋਗੀ ਤਾਂ ਰਾਜੇ ਕਹਯਾ ਹੇ ਠਾਕਰ ਜੀ ਮੈਂ ਤਾਂਓਸ ਸਾਧਜਿਹਾ ਕੋਈ ਸਾਧ ਨਹੀਂ ਦੇਖਿਆ ਜੇਕਰ ਓਹ ਸਾਧ ਹੈਤਾਂਭੀਜੇਕਰ ਚੋਰ ਹੈ ਤਾਂ ਭੀ ਓਹੀ ਮੇਰਾ ਸਤਗੁਰ ਦੇਵ ਹੈ ਤਾਂ ਫੇਰ ਠਾਕਰ ਜੀ ਕਹਿਆ ਅੱਛਾ ਰਾਜਾ ਤੂੰ ਜਾਣ ਬੈਠਾ ਰਹੁ ਤਾਂ ਠਾਕਰ ਜੀ ਏਹ ਬਾਤ ਕਹਿਕਰ ਓਥੋਂ ਚਲੇ ਗਏ ਪਰ ਰਾਜੇ ਨੂੰ ਓਥੇ ਬੈਠਿਆਂਨੂੰ ਤਿੰਨ ਬਰਸ ਹੋਏ ਤਾਂ ਸ੍ਰੀ ਠਾਕਰ ਜੀ ਬਹੁਤ ਕੰਬੇ ਅਰ ਮਨ ਮੇਂ ਕਹਿਆ ਜੋ ਰਾਜਾ ਤਾਂ ਐਸੀ ਦ੍ਰਿੜਤਾ ਬੰਨ ਬੈਠਾ ਹੈ ਅਤੇ ਰਾਜੇ ਦਾ ਨੇਮ ਮੇਰੇ ਪਾਸੋਂ ਅਬ ਤੋਨਹੀਂ ਸਹਾਰਿਆ ਜਾਤਾ ਏਹ ਬਾਤ ਵਿਚਾਰ ਕਰ ਸ੍ਰੀ ਠਾਕਰ ਜੀ ਫੇਰ ਰਾਜੇ ਪਾਸ ਆਏ ਤੇ ਕਹਿਣਲੱਗੇਹੇ ਰਾਜਾ ਅਬ ਤੂੰ ਉਠ ਖੜਾ ਹੋਹ ਤਾਂ ਰਾਜੇ ਨੇ ਕਹਿਆ ਹੇ ਪ੍ਰਭੁ ਜੀ ਬਿਨਾਂ ਗੁਰਦੇਵਜੀ ਕੀਆਗਿਆ ਸੇ ਕਿਉਂਕਰ ਉਠੋਂ ਜੀ ਤਾਂ ਸ੍ਰੀ ਠਾਕਰ ਜੀ ਨੇ ਕਹਿਆ ਹੇ ਰਾਜਾ ਜਿਸਕੋ ਤੂੰ ਅਰਾਧਤਾ ਹੈਂ ਮੈਂ ਤਾਂ ਸੋਈ ਹਉਂ ਮੇਰੀ ਆਗਿਆ ਹੈ ਜੋ ਤੂੰ ਪਰਮ ਭਗਤ ਕਉ ਪ੍ਰਾਪਤ ਹੂਆਹੈਂ ਹੁਣ ਤੂੰ ਬੈਕੁੰਠ ਕਉ ਚਲ ਤੇਰਾ ਨਾਮ ਸਿਮਰਨਾ ਤੇ ਪੂਰਨ ਹੋਤਾ ਹੈ ਤਾਂ ਰਾਜੇਨੇ ਕਹਿਆ ਜੀ ਮੈਂ ਬਲਿਹਾਰ ਜਾਵਾਂ ਜੀ ਤੇਰੇ ਦਰਸ਼ਨ ਉੱਪਰੋਂ ਜੋ ਆਪਨੇ ਮੇਰੇ ਉੱਪਰ ਬੜੀ ਕ੍ਰਿਪਾ ਕੀਤੀ ਹੈ ਜੀ ਪਰ ਗੁਰਦੇਵ ਜੀ ਕੀ ਆਗਿਆ ਬਗ਼ੈਰ ਮੈਂ ਕੈਸੇ ਉਠਹੁੰ ਜੀ ਤਾਂ ਫੇਰ ਸ੍ਰੀ ਠਾਕਰ ਜੀ ਨੇ ਕਹਿਆ ਹੇ ਰਾਜਾ ਓਹ ਤਾਂ ਚੋਰ ਸੀ ਤੈਨੂੰ ਠੱਗਣ ਵਾਸਤੇ ਆਇਆ ਸੀ ਤੇਰੇ ਪਾਸੋਂ ਰਤਨ ਠੱਗਕੇ ਲੈਗਿਆ ਹੈ ਅਰਹੁਣਤੂੰ ਉਸਕੋ ਕਿਆ ਢੂੰਢਤਾ ਹੈਂ ਅਬ ਤੂੰ ਬੈਕੁੰਠ ਕੋ ਚਲ ਤਬ ਰਾਜਾ ਨੇ ਕਹਾ ਬਲਿਹਾਰ ਜਾਵਾਂਜੀ ਤੇਰੇ ਦਰਸ਼ਨਉਤੋਂ ਜੀਪਰ ਜੀ ਸ੍ਰੀ ਗੁਰਦੇਵ ਜੀ ਕੀ ਆਗਿਆ ਬਗ਼ੈਰ ਮੈਂ ਤੋਂ ਨਹੀਂ ਉਠੋਂਗਾ ਤਾਂਠਾਕਰ ਜੀ ਕਹਿਆ ਹੇ ਰਾਜਾ ਤੂੰ ਚੋਰ ਕੇ ਸਾਥ ਨਰਕ ਕਉ ਗਿਆ ਚਾਹਤਾ ਹੈਂ ਤਾਂ ਰਾਜਾਨੇ ਕਹਾ ਹੇਪ੍ਰਭੁ ਜੀ ਮੈਂ ਉਸਕੇ ਸਾਥਨਰਕ ਕੋ ਹੀ ਜਾਊਂਗਾ ਪਰ ਬਗ਼ੈਰ ਉਸ ਗੁਰਦੇਵ ਜੀ ਕੀ ਆਗਿਆਕੇ ਕਬੀ ਨਾ ਉਠੋਂਗਾ ਤਾਂ ਏਹ ਨਿਸਚਾ ਰਾਜੇ ਕਾ ਦੇਖਕੇਸ੍ਰੀ ਠਾਕਰ ਜੀਓਥੋਂ ਉਠ ਚਲੇ ਅਰ ਚੋਰ ਕੇ ਪਾਸ ਆਏ ਤਾਂ ਸ੍ਰੀ ਨਿਰੰਕਾਰ ਜੀ ਉਸ ਚੋਰ ਕਉ ਕਹਿਆ ਅਰੇ ਤੂੰ ਉਸ ਰਾਜਾ ਕੋ ਉਦਿਆਨ ਵਿਖੇ ਬੈਠਾ ਆਯਾ ਹੈਂ ਅਤੇ ਫੇਰ ਤੂੰ ਉਸਕੀ ਖ਼ਬਰ ਭੀਨਹੀਂ ਲੀਤੀ ਅਬ ਜਾਇਕਰ ਦੇਖ ਉਸ ਰਾਜਾ ਕੀ ਕਵਨ ਦਸ਼ਾ ਹੈ ਤਾਂ ਚੋਰ ਨੇ ਕਹਿਆ ਅਰੇ ਭਾਈ ਤੂੰ ਕਿਸ ਕੀ ਬਾਤ ਕਰਤਾ ਹੈਂ ਅਤੇ ਮੈਂ ਕਿਸ ਕਉ ਬਿਠਾਇ ਆਯਾ ਹੋਂ ਤਾਂ ਸ੍ਰੀ ਠਾਕਰ ਜੀਕਹਿਆ ਅਰੇ ਚੋਰ ਜਿਸ ਰਾਜਾ ਸੇ ਲਾਲ ਰਤਨ ਠੱਗਕੇ ਲਿਆਯਾ ਹੈਂ ਸੋ ਉਸਨੂੰ ਅਬ ਨਹੀਂ ਜਾਣਤਾਤੇ ਓਹ ਉਦਿਆਨ ਵਿਖੇ ਬੈਠਾ ਹੈ ਤੇਰੀ ਆਗਿਆ ਬਿਨਾਂ ਓਹ ਉਠਤਾ ਨਹੀਂ ਸੋ ਤੂੰ ਉਸ ਕਉ ਜਾਇ ਕਰ ਕਿਉਂ ਨਹੀਉਠਾਵਤਾ ਤਾਂ ਚੋਰ ਨੇ ਮਨ ਵਿੱਚ ਦੇਖਿਆਜੋਭਾਈ ਓਹਰਾਜਾਅਬਤੀਕਰ ਵਹਾਂ ਬੈਠਾ ਹੈ ਅਤੇ ਏਹ ਕਉਣ ਹੈ ਜਿਸਨੇ ਮੈਨੂੰ ਆਇਕਰਲੱਭ ਲੀਤਾਹੈ ਤਾਂਉਸਚੋਰ ਨੇ ਪੁੱਛਿਆ ਭਾਈ ਤੂੰ ਕਉਣ ਹੈਂ ਤਾਂ ਸ੍ਰੀਠਾਕਰਜੀ ਕਹਿਆਅਰੇਚੋਰ ਮੈਂ ਤਾਂਆਪ ਨਿਰੰਕਾਰਹਾਂ ਤਾਂ ਉਸ ਚੋਰ ਨੇ ਏਹ ਬਾਤ ਸੁਣਦਿਆਂ ਹੀ ਸ੍ਰੀਠਾਕਰਜੀਦੇਚਰਨਾਂ ਉੱਤੇ ਮੱਥਾਟੇਕਿਆ ਅਤੇ

ਸ੍ਰੀ ਪਰਮੇਸ਼ਰ ਜੀ ਅੱਗੇ ਅਧੀਨਤਾ ਕੀਤੀ ਅਤੇ ਚੋਰ ਉਸ ਰਾਜਾ ਕੀ ਤਰਫ਼ ਉਠ ਚਾਲਿਆ ਅਤੇ ਚੋਰ ਦੇ ਨਾਲ ਸ੍ਰੀ ਠਾਕਰ ਜੀ ਚਲੇ ਪਰ ਰਾਜਾ ਦਾ ਪ੍ਰੇਮ ਸ੍ਰੀ ਨਿਰੰਕਾਰ ਸਹਾਰ ਨਾ ਸੱਕਿਆ ਅੱਗੇ ਅੱਗੇ ਚੋਰ ਅਤੇ ਪਿੱਛੇ ਪਿੱਛੇ ਸ੍ਰੀ ਠਾਕਰ ਜੀ ਗਏ ਦੋਨੋਂ ਜਣੇ ਰਾਜਾ ਦੇ ਪਾਸ ਜਾ ਪ੍ਰਾਪਤ ਹੋਏ ਤਾਂ ਰਾਜਾ ਨੇ ਕਹਿਆ ਜੋ ਮੇਰਾ ਗੁਰਦੇਵ ਜੀ ਆਯਾ ਹੈ ਬਡੀ ਕ੍ਰਿਪਾ ਹੋਈ ਹੈ ਤੇ ਧੰਨ ਮੇਰਾ ਗੁਰਦੇਵ ਹੈ ਜਿਸਨੇ ਮੈਨੂੰ ਆਇ ਕਰ ਦਰਸ਼ਨ ਦੀਆ ਹੈ ਤਾਂ ਰਾਜਾ ਉਸ ਚੋਰ ਦੇ ਚਰਨਾਂ ਵੱਲ ਦਉੜਿਆ ਤਾਂ ਚੋਰ ਨੇ ਕਹਿਆ ਹੇ ਰਾਜਾ ਤੂੰ ਸ੍ਰੀ ਠਾਕਰ ਜੀ ਦੇ ਚਰਨਾਂ ਉੱਪਰ ਮੱਥਾ ਟੇਕ ਅਤੇ ਪਹਿਲਾਂ ਰਾਜਾ ਚੋਰ ਦੇ ਪੈਰਾਂ ਪਰ ਨਮਸਕਾਰ ਕਰਕੇ ਫੇਰ ਸ੍ਰੀ ਠਾਕਰ ਜੀ ਕੀ ਚਰਨੀ ਲਾਗਾ ਤਾਂ ਸ੍ਰੀ ਠਾਕਰ ਜੀ ਕਹਿਆ ਹੇ ਰਾਜਾ ਤੂੰ ਮੇਰੇ ਚਰਨਾਂ ਕੋ ਛੋਡ ਦੇਹ ਪਹਿਲਾਂ ਚੋਰ ਕੇ ਚਰਨਾਂ ਕਉ ਪਕੜ ਤਾਂ ਰਾਜਾ ਨੇ ਕਹਿਆ ਹੇ ਪ੍ਰਭੂ ਜੀ ਚੋਰ ਤਾਂ ਮੇਰਾ ਤੂੰ ਹੈਂ ਤਾਂ ਸ੍ਰੀ ਪਰਮੇਸ਼ਰ ਨੇ ਕਹਿਆ ਹੇ ਰਾਜਾ ਮੈਂ ਤੇਰਾ ਚੋਰ ਕਿਸ ਤਰਹ ਹੋਂ ਤਾਂ ਰਾਜੇ ਨੇ ਕਹਿਆ ਹੇ ਪ੍ਰਭ ਜੀ ਜੇਕਰ ਤੂੰ ਸਾਧ ਹੋਤਾ ਤਉ ਮੇਰੇ ਤਾਈਂ ਅੱਗੇ ਕਿਉਂ ਨ ਦਰਸ਼ਨ ਦੇਤਾ ਜਦ ਮੈਂ ਇਸ ਸੰਤ ਦੀ ਚਰਨੀਂ ਲਾਗਾ ਤਾਂ ਤੂੰ ਭੀ ਮੇਰੇ ਤਾਈਂ ਦਰਸ਼ਨ ਦੀਆ ਮੇਰੇ ਤਾਈਂ ਤਾਂ ਇਸ ਸੰਤ ਕੀ ਕ੍ਰਿਪਾ ਸੇ ਤੇਰਾ ਵੀ ਦਰਸ਼ਨ ਹੂਆ ਹੈ ਤਾਂ ਸ੍ਰੀ ਠਾਕਰ ਜੀ ਕਹਿਆ ਹੇ ਰਾਜਾ ਤੂੰ ਧੰਨ ਹੈਂ ਅਤੇ ਹੁਣ ਤੂੰ ਮੁਕਤ ਹੂਆ ਹੈਂ ਅਤੇ ਤੇਰੇ ਪਿੱਛੇ ਇਸ ਚੋਰ ਦੀ ਵੀ ਮੁਕਤ ਹੋਈ ਹੈ ਤਬ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਭਾਈ ਸਿੱਖੋ ਸੁਣੋ ॥ ਸ੍ਰੀ ਮੁਖ ਵਾਕ ॥ ਮੰਨੈ ਤਰੈ ਤਾਰੈ ਗੁਰ ਸਿੱਖ ॥ ਮੰਨੈ ਨਾਨਕ ਭਵੈ ਨ ਭਿੱਖ॥ ਤਾਂ ਸ੍ਰੀ ਗੁਰੂ ਨਾਨਕ ਜੀ ਕਹੈਂ ਹੇ ਭਾਈ ਸਿੱਖੋ ਜਿਸ ਸਿੱਖ ਕੋ ਸਤਿਗੁਰਾਂ ਕੇ ਬਚਨਾਂ ਉੱਪਰ ਦ੍ਰਿੜਤਾ ਹੋਵੈ ਤੇ ਪ੍ਰੀਤ ਹੋਵੈ ਜੋ ਐਸਾ ਭਰੋਸਾ ਕਰਨਗੇ ਸੋ ਸਿੱਖ ਮੁਕਤ ਕਉ ਪ੍ਰਾਪਤ ਹੋਵੇਂਗੇ ਏਹ ਬਾਤ ਸੁਣ ਕਰ ਸਰਬੱਤ ਸੰਗਤ ਨੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਨਾਨਕ ਜੀ ਸਰਬੱਤ ਸੰਗਤ ਪਰ ਖੁਸ਼ੀ ਕਰਕੇ ਓਥੋਂ ਚਲਤੇ ਰਹੇ ॥

## ਆਗੇ ਸਾਖੀ ਔਰ ਚਲੀ

ਤਾਂ ਭਾਈ ਬਾਲਾ ਜੀ ਕਹੈਂ ਹੇ ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਅਦਭੁਤ ਚਰਿੱਤ ਹੈਨ ਜੋ ਕੋਈ ਸਿੱਖ ਸੁਣੇਗਾ ਅਥਵਾ ਸੁਣਾਵੇਗਾ ਸੋ ਮੁਕਤ ਕੌ ਪ੍ਰਾਪਤ ਹੋਵੇਗਾ॥ ਸ੍ਰੀ ਗੁਰੂ ਅੰਗਦ ਜੀ ਵਾਚ ॥ ਹੇ ਭਾਈ ਬਾਲਾ ਤੂੰ ਧੰਨ ਹੈਂ ਤੇ ਜੀਵਨ ਮੁਕਤ ਹੈਂ ਅਤੇ ਸਰਬੱਤ ਸੰਗਤ ਕੋ ਤੂੰ ਨਿਹਾਲ ਕੀਤਾ ਹੈ ਪਰ ਅੱਗੇ ਸ੍ਰੀ ਗੁਰੂ ਜੀ ਕਿਧਰ ਕਉ ਗਏ ਸੋ ਸੁਣਾਉ॥ ਬਾਲਾ ਸੰਧੂ ਵਾਚ ॥ ਹੇ ਸ੍ਰੀ ਗੁਰੂ ਜੀ ਆਗੇ ਮਹਾਰਾਜ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਪਠਾਣਾਂ ਦੇ ਦੇਸ ਜਾਇ ਪ੍ਰਾਪਤ ਹੋਏ ਤੇ ਇਕ ਰੋੜੀ ਉੱਪਰ ਉੱਚੇ ਅਸਥਾਨ ਪਰ ਜਾਇ ਬੈਠੇ ਤਾਂ ਓਥੇ ਇਕ ਰੁਹੇਲਾ ਪਠਾਣ ਆਇ ਪਹੁੰਚਿਆ ਜਾਂ ਸ੍ਰੀ ਗੁਰੂ ਜੀ ਨੇ ਉਸ ਰੁਹੇਲੇ ਕਉ ਦੇਖਿਆ ਤਾਂ ਸਾਨੂੰ ਸਤਿਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਤੇ ਮਰਦਾਨਾ ਤੁਸੀ ਕੋਈ ਦਿਨ ਗੁਪਤ ਹੋਇ ਕਰ ਖੇਲੋ ਤੇ ਆਪ ਬਾਰਾਂ ਬਰਸਾਂ ਦਾ ਲੜਕਾ ਬਣ ਕਰ ਬੈਠ ਗਿਆ ਇਤਨਾ ਆਖਦਿਆਂ

ਹੀ ਓਹ ਪਠਾਣ ਪਾਸ ਆਇ ਪਹੁੰਚਾ ਤੇ ਸ੍ਰੀ ਬਾਬੇ ਜੀ ਨੂੰ ਅਕੇਲਾ ਦੇਖਕਰ ਪਕੜ ਕੇ ਆਪਣੇ ਘਰ ਲੈਗਿਆ ਤੇ ਅਪਣੀ ਔਰਤਨੂੰ ਕਹਿਣ ਲੱਗਾ ਹੇ ਬੰਦੀ ਖ਼ੁਦਾਇ ਦੀ ਅੱਜ ਸਾਨੂੰ ਇਕ ਲੜਕਾ ਹਿੰਦੂ ਹੱਥ ਆਯਾ ਹੈ ਅਤੇ ਮੈਂ ਇਸਦੇ ਬਹੁਤ ਦਾਮ ਵੱਟਣੇ ਹਨ ਜਦ ਉਸ ਪਠਾਣੀ ਨੇ ਸ੍ਰੀ ਗੁਰੂ ਜੀ ਨੂੰ ਦੇਖਿਆ ਜੋ ਬੜਾ ਖ਼ੂਬ ਸੂਰਤ ਹੈ ਤਾਂ ਓਹ ਰੁਹੇਲੀ ਸ੍ਰੀ ਗੁਰੂ ਨਾਨਕ ਜੀ ਕੀ ਸੁੰਦਰ ਸੂਰਤ ਦੇਖਕਰ ਬੜੀ ਪ੍ਰਸੰਨ ਹੋਈ ਅਤੇ ਕਹਿਣ ਲੱਗੀ ਜੋ ਏਹ ਲੜਕਾ ਤਾਂ ਮੈਂ ਆਪਣੇ ਘਰ ਹੀ ਰੱਖਾਂਗੀ ਅਸੀ ਇਸਨੂੰ ਵੇਚਾਂਗੇ ਨਾਹੀਂ ਤਾਂ ਪਠਾਣ ਨੇ ਆਖਿਆ ਹੇ ਬੰਦੀ ਖ਼ੁਦਾਇ ਦੀ ਇਸਦੇ ਦੋ ਘੋੜੇ ਮਿਲਦੇ ਹੈਨ ਤਾਂ ਉਸ ਰੁਹੇਲੀ ਨੇ ਆਖਿਆ ਜੀ ਧੁਆਡੀ ਖ਼ੁਸ਼ੀ ਤਾਂ ਓਹ ਰੁਹੇਲਾ ਸ੍ਰੀ ਗੁਰੂ ਨੂੰ ਵੇਚਣ ਵਾਸਤੇ ਲੈਗਿਆ ਓਹ ਬਹੁਤ ਨਿਗੁਰਾ ਦੇਸ ਥਾ ਨਾ ਓਹ ਗੁਰਾਂ ਨੂੰ ਜਾਨਣ ਨਾ ਪ੍ਰਮੇਸ਼ਰ ਨੂੰ ਜਾਨਣ ਤੇ ਗੁਰੂ ਨਾਨਕ ਜੀ ਉਨਾਂ ਦੇ ਤਾਰਨ ਵਾਸਤੇ ਏਸ ਦੇਸ ਵਿੱਚ ਆਏ ਹੈਨ ਤੇ ਆਪਣੇ ਆਪਨੂੰ ਵਿਚਾਵਣ ਵਾਸਤੇ ਤਾਂ ਓਹ ਰੁਹੇਲਾ ਗੁਰੂ ਜੀ ਨੂੰ ਵੇਚਣਨੂੰ ਲੈ ਗਿਆ ਦੋਇ ਘੋੜੇ ਵੱਟਕੇ ਲੈਗਿਆ ਅਤੇ ਹੇ ਗੁਰੂ ਅੰਗਦ ਜੀ ਮੈਂ ਤੇ ਭਾਈ ਮਰਦਾਨਾ ਅਸੀ ਗੁਪਤ ਖੇਡੀਏ ਪਰ ਸ੍ਰੀ ਗੁਰੂ ਜੀ ਦੇ ਆਸ ਪਾਸ ਰਹੀਏ ਔਰ ਜਿਸ ਪਠਾਣ ਨੇ ਸ੍ਰੀ ਗੁਰੂ ਜੀ ਨੂੰ ਮੁੱਲ ਖ਼ਰੀਦਿਆ ਹੈ ਸੋ ਆਪਣੇ ਘਰ ਲੈ ਗਿਆ ਤਾਂ ਉਸਦੀ ਮੁਗ਼ਲਾਣੀ ਨੇ ਸ੍ਰੀ ਗੁਰੂ ਨਾਨਕ ਜੀ ਦੀ ਸੂਰਤ ਦੇਖੀ ਤੇ ਬਹੁਤ ਪਰਸੰਨ ਹੋਈ ਤੇ ਆਖਣ ਲੱਗੀ ਏਸ ਨੂੰ ਆਪਣੇ ਘਰ ਰੱਖਾਂਗੇ ਤਾਂ ਉਸ ਮੁਗ਼ਲ ਨੇ ਕਹਿਆ ਸੁਣ ਬੰਦੀ ਏਸਨੂੰ ਖ਼ਿਦਮਤ ਕੇਹੜੀ ਦੱਸਾਂਗੇ ਤਾਂ ਓਹ ਬੋਲੀ ਜੋ ਇਸ ਲੜਕੇ ਨੂੰ ਘਰ ਦਾ ਪਾਨੀ ਭਰਨ ਵਾਸਤੇ ਰੱਖੀਏ ਤਾਂ ਉਸ ਮੁਗ਼ਲ ਨੇ ਕਹਿਆ ਹੇ ਲੜਕੇ ਤੂੰ ਪਾਣੀ ਲਿਆਇਆ ਕਰ ਤਾਂ ਸ੍ਰੀ ਗੁਰੂ ਜੀ ਇਕ ਦਿਨ ਘੜਾ ਲੈਕੇ ਖੂਹੇ ਉੱਪਰ ਗਏ ਅਤੇ ਜਾਇਕਰ ਸ੍ਰੀ ਗੁਰੂ ਜੀ ਖ਼ੁਵਾਜਾ ਖ਼ਿਜ਼ਰ ਨੂੰ ਕਹਿਆ ਹੇ ਖ਼ੁਆਜਾ ਮੇਰੇ ਕਹੇਂ ਬਗ਼ੈਰ ਤੂੰ ਪਾਣੀ ਕਿਸੇ ਨੂੰ ਨਹੀਂ ਦੇਣਾ ਤਾਂ ਖ਼ੁਆਜਾ ਖ਼ਿਜ਼ਰ ਨੇ ਕਹਿਆ ਭਲਾ ਗੁਰੂ ਜੀ ਇਤਨਾ ਹੁਕਮ ਸ੍ਰੀ ਗੁਰੂ ਜੀ ਕਾ ਮੰਨਕੇ ਖ਼ੁਆਜੇ ਨੇ ਸਾਰੇ ਸ਼ਹਿਰ ਦੇ ਖੂਹਾਂ ਦਾ ਪਾਣੀ ਸੁਕਾਇ ਦਿੱਤਾ ਤਾਂ ਸ੍ਰੀ ਗੁਰੂ ਜੀ ਖ਼ਾਲੀ ਘੜਾ ਲੈਕੇ ਉਸ ਮੁਗ਼ਲ ਦੇ ਘਰ ਮੁੜ ਆਏ ਤੇ ਗੁਰੂ ਜੀ ਨੇ ਕਹਿਆ ਹੇ ਮੀਆਂ ਜੀ ਖੂਹ ਵਿੱਚ ਤਾਂ ਪਾਣੀ ਹੈ ਨਹੀਂ ਤਾਂ ਓਸ ਮੁਗ਼ਲ ਨੇ ਕਹਿਆ ਭਾਈ ਦੂਸਰੇ ਖੂਹ ਉੱਪਰ ਜਾਉ ਤਾਂ ਸ੍ਰੀ ਗੁਰੂ ਜੀ ਨੇ ਕਹਾ ਭਲਾ ਮੀਯਾਂ ਜੀ ਤਾਂ ਸ੍ਰੀ ਗੁਰੂ ਦੂਸਰੇ ਖੂਹ ਉੱਪਰ ਗਏ ਅਤੇ ਓਥੋਂ ਵੀ ਖ਼ਾਲੀ ਮੁੜ ਆਏ ਤਾਂ ਕਹਿਆ ਜੀ ਓਥੇ ਵੀ ਪਾਣੀ ਹੈ ਨਹੀਂ ਜਾਂ ਅਗਲਾ ਦਿਨ ਹੋਯਾ ਤਾਂ ਸਾਰੇ ਸ਼ਹਿਰ ਵਿੱਚ ਧੁੰਮ ਪੈਗਈ ਅਤੇ ਕਹਿਣ ਲੱਗੇ ਹੇ ਖ਼ੁਦਾ ਤੂੰ ਅਸਾਨੂੰ ਇੱਕੋ ਵਾਰੀ ਮਾਰੇਂਗਾ ਸਾਰਾ ਹੀ ਪਾਣੀ ਸੁੱਕ ਗਿਆ ਹੈ ਅਸੀ ਤਾਂ ਪਾਣੀ ਰਾਤੀ ਭਰਕੇ ਸੁੱਤੇ ਹਾਂ ਅਤੇ ਹੁਣ ਕਿਆ ਹੋਇ ਗਿਆ ਹੈ ਤਾਂ ਸਭ ਲੋਕ ਆਜਜ਼ ਹੋਏ ਅਰ ਆਖਣ ਲੱਗੇ ਹੇ ਖ਼ੁਦਾਇ ਤੂੰ ਅਸਾਨੂੰ ਇੱਕੋ ਵਾਰੀ ਮਾਰੇਂਗਾ ਤੇ ਸਭਨਾਂ ਲੋਕਾਂ ਦਾ ਲਹੂ ਸੁੱਕ ਗਿਆ ਸ੍ਰੀ ਗੁਰੂ ਨਾਨਕ ਦੇਵ ਜੀ ਬਹੁਤ ਪ੍ਰਸੰਨ ਰਹਿਣਾ ਤਾਂ ਇੱਕ ਮੁਗ਼ਲ ਨੇ ਆਖਿਆ ਮੀਆਂ ਜੀ ਹੋਰ ਸਬ ਲੋਕ ਦਿਲਗੀਰ ਹੈਨ ਤੇ ਇਕ ਧੁਆਡਾ

ਗੁਲਾਮ ਰਾਜ਼ੀ ਫਿਰਦਾ ਹੈ ਸੋ ਤੈਂ ਕਿੱਥੋਂ ਆਂਦਾ ਹੈ ਤਾਂ ਉਸ ਮੁਗ਼ਲ ਨੇ ਕਹਿਆ ਭਾਈ ਮੈਂ ਤਾਂ ਇਹ ਲੌਂਡਾ ਕੱਲ ਮੁੱਲ ਆਂਦਾ ਹੈ ਪਰ ਕੰਮ ਨੂੰ ਬਹੁਤ ਹੁਸ਼ਿਆਰ ਹੈ ਅਤੇ ਖਾਂਦਾ ਪੀਂਦਾ ਕੁਛ ਨਾਹੀਂ ਅਤੇ ਹੁਣ ਭੀ ਰਾਜ਼ੀ ਰਹਿੰਦਾ ਹੈ ਤਾਂ ਓਹ ਸਭ ਇਕੱਠੇ ਹੋਇਕਰ ਸ੍ਰੀ ਗੁਰੂ ਬਾਬੇ ਜੀ ਦੀ ਪੈਰੀਂ ਆਇ ਪਏ ਅਤੇ ਕਹਿਨ ਲੱਗੇ ਭਾਈ ਤੂੰ ਤਾਂ ਕੋਈ ਮਹਾਂ ਪੁਰਖ ਹੈਂ ਤੇ ਅਸੀ ਹੁਣ ਸੱਭੇ ਮਰਦੇ ਹਾਂ ਜੀ ਤੂੰ ਸਾਡੇ ਉੱਪਰ ਕਿਰਪਾ ਕਰ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਤੁਸੀ ਜੇਕਰ ਸਿੱਖ ਹੋਵੋਗੇ ਤਾਂ ਤੁਸਾਨੂੰ ਪਾਨੀ ਮਿਲੇਗਾ ਤਾਂ ਓਨਾਂ ਲੋਕਾਂ ਕਹਿਆ ਜੀ ਅਸੀ ਤੇਰੇ ਸਿੱਖ ਹੋਵਾਂਗੇ ਜੀ ਪਰ ਸਾਨੂੰ ਪਾਨੀ ਮਿਲੇ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਖ਼ੁਆਜਾ ਤੂੰ ਹੁਣ ਪਾਣੀ ਏਨਾਂ ਨੂੰ ਦੇਹ ਇਤਨਾ ਗੁਰੂ ਜੀ ਕਾ ਕਹਿਣਾ ਸੁਣ ਕਰ ਖ਼ੁਆਜੇ ਸਭਨਾਂ ਖੂਹਾਂ ਵਿੱਚ ਪਾਣੀ ਭੇਜ ਦਿੱਤਾ ਤਾਂ ਸਭ ਮੁਗ਼ਲਾਂ ਦਾ ਦੇਸ ਸ੍ਰੀ ਗੁਰੂ ਜੀ ਕਾ ਸਿੱਖ ਹੋਯਾ ਅਤੇ ਸ੍ਰੀ ਗੁਰੂ ਜੀ ਓਨਾਂ ਲੋਕਾਂ ਨੂੰ ਨਾਮ ਦਾਨ ਇਸ਼ਨਾਨ ਦ੍ਰਿੜਾਇਆ ਤੇ ਧਰਮ ਦੇ ਰਸਤੇ ਚਲਾਏ ਤਾਂ ਸਭਨਾਂ ਧਰਮਸਾਲਾਂ ਬਣਾਈਆਂ ਪੰਚਾਮ੍ਰਿਤ ਕਰਾਏ ਤੇ ਸ੍ਰੀ ਗੁਰੂ ਜੀ ਦੀ ਬਾਨੀ ਉਚਾਰੀ ਹੋਈ ਕੰਠ ਕਰਕਰ ਲਿਖ ਲਿਖ ਦੇਵਣ ਤੇ ਇਕੱਠੇ ਸਭ ਹੋਕੇ ਰਾਤ ਨੂੰ ਕੀਰਤਨ ਕਰਨ ਤੇ ਸ੍ਰੀ ਮਹਾਰਾਜ ਨੇ ਕਹਿਆ ਭਾਈ ਜੋ ਕੋਈ ਅਸਾਡਾ ਸਿੱਖ ਸੰਤ ਏਥੇ ਆਵੇ ਓਸਦੀ ਸੇਵਾ ਕਰਨੀ ਤਾਂ ਤੁਸਾਡਾ ਭਲਾ ਹੋਵੇਗਾ ਅਤੇ ਧਰਮ ਦੀ ਕਿਰਤ ਕਰਨੀ ਅਤੇ ਵੰਡ ਛਕਣਾ ਅਤੇ ਅਸਾਡੇ ਵਾਂਗਰ ਤੁਸਾਂ ਪਕੜਨਾ ਨਹੀਂ ਸਗੋਂ ਤੁਸਾਂ ਉਸਦੀ ਸੇਵਾ ਕਰਨੀ ਤਾਂ ਓਨਾਂ ਲੋਕਾਂ ਨੇ ਕਹਿਆ ਭਲਾ ਗੁਰੂ ਜੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਹੇ ਮੀਰ ਜੀ ਮੇਰਾ ਲਾਹਾ ਤੁਸਾ ਜੋਗ ਕਿਤਨਾਕ ਆਉਂਦਾ ਹੈ ਜਾਂ ਉਸਤੋਂ ਦੂਨੇ ਦੰਮ ਲੇਵੇਂਗਾ ਤਾਂ ਅਸੀ ਜਾਵਾਂਗੇ ਤਾਂ ਉਨਾਂ ਮੁਗ਼ਲਾਂ ਨੇ ਅਖਿਆ ਹੇ ਗ਼ਰੀਬ ਨਿਵਾਜ਼ ਜੀ ਏਹ ਜਿਤਨਾ ਪਿੰਡ ਔਰ ਗ੍ਰਾਉਂ ਅਤੇ ਘਰ ਬਾਰ ਹੈ ਏਹ ਸਭ ਅਪਦੀ ਮੇਹਰਬਾਨੀ ਹੈ ਅਤੇ ਏਹ ਜੋ ਪਦਾਰਥ ਹੈ ਸੋ ਸਭ ਤੁਸਾਡਾ ਹੀ ਹੈ ਅਤੇ ਸ੍ਰੀ ਗੁਰੂ ਜੀ ਤੁਸਾਂ ਏਹ ਕਿਆ ਆਖਿਆ ਹੈ ਔਰ ਸ੍ਰੀ ਗੁਰੂ ਜੀ ਜੇਕਰ ਤੁਸਾਂ ਸਾਡੇ ਪਾਸ ਨਹੀ ਰਹਿਣਾ ਤਾਂ ਤੁਸਾਡੀ ਮਰਜ਼ੀ ਜਹਾਂ ਚਾਹੋ ਤਹਾਂ ਵਿਚਰੋ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੁਸੀ ਅਮਕੀ ਜਗਾਹ ਜਾਕੇ ਇਕ ਢੀਮ ਉਠਾਵੋ ਜਾਂ ਉਨਾਂ ਜਾਇਕਰ ਛਿਥੋਂ ਢੀਮ ਉਠਾਈ ਤਾਂ ਕਿਆ ਦੇਖਣ ਜੋ ਓਥੇ ਖ਼ਜ਼ਾਨਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਭਾਈ ਏਹ ਸਭ ਖ਼ਜ਼ਾਨਾ ਧੁਵਾਡਾ ਹੀ ਹੈ ਤਾਂ ਉਨਾਂ ਪਠਾਣਾਂ ਨੇ ਕਹਿਆ ਗੁਰੂ ਜੀ ਮਹਾਰਾਜ ਏਹ ਸਭ ਵਸਤੂ ਆਪ ਕੀਆਂ ਹੈਨ ਹਮਾਰਾ ਤੋ ਕੁਛ ਨਹੀਂ ਏਹ ਬਾਤ ਸੁਣਕਰ ਸ੍ਰੀ ਗੁਰੂ ਜੀ ਨੇ ਕਹਾ ਭਾਈ ਤੁਸੀ ਮੇਰੇ ਤੇ ਮੈਂ ਧੁਆਡਾ ਪਰਮੇਸ਼ਰ ਦਾ ਭਜਨ ਬੰਦਗੀ ਕਰਿਆ ਕਰੋ ਕਿਰਤ ਕਰਨੀ ਵੰਡ ਖਾਣਾ ਆਏ ਅਥਿਤ ਦੀ ਸੇਵਾ ਕਰਨੀ ਔਰ ਟਹਿਲ ਕਰਨੀ ਏਹ ਕਹਿਕਰ ਸ੍ਰੀ ਗੁਰੂ ਜੀ ਉਨਾਂ ਨੂੰ ਸਿੱਖਯਾ ਕਰਕੇ ਫੇਰ ਉਸੇ ਰੋੜੀ ਦੇ ਸਿਖਰ ਜਾਇ ਬੈਠੇ ਜਾਂ ਕੁਛਕ ਕਾਲ ਬੀਤਿਆ ਤਾਂ ਫੇਰ ਓਹ ਰੁਹੇਲਾ ਆਯਾ ਤੇ ਸ੍ਰੀ ਗੁਰੂ ਜੀ ਨੂੰ ਪਕੜ ਕੇ ਲੈਗਿਆ ਜਾਂ ਉਸ ਰੁਹੇਲੇ ਨੇ ਦੇਖਿਆ ਤਾਂ ਓਹੀ ਲੜਕਾ ਹੈ ਤਾਂ ਉਸਦੀ ਔਰਤ ਨੇ ਕਹਿਆ ਕਿ ਏਹ ਲੌਂਡਾ ਤਾਂ ਮੈਂ ਆਪਣੇ

ਘਰ ਰੱਖਾਂਗੀ ਤਾਂ ਉਸ ਰੁਹੇਲੇ ਨੇ ਦੇਖਿਆ ਕਿ ਇਹ ਔਰਤ ਤਾਂ ਬੁਰਾ ਮਤ ਰੱਖਦੀ ਹੈ ਤਾਂ ਉਹ ਰੁਹੇਲਾ ਅਗਲੇ ਭਲਕ ਸ੍ਰੀ ਗੁਰੂ ਜੀ ਨੂੰ ਹੋਰਸ ਸ਼ਹਿਰ ਲੈ ਗਿਆ ਤੇ ਵੇਚ ਆਯਾ ਤੇ ਦੋਇ ਘੋੜੇ ਲੈ ਆਯਾ ਅਤੇ ਜਿਸਨੇ ਮੁੱਲ ਲਿਆ ਸੀ ਓਹ ਆਪਨੇ ਘਰ ਲੈ ਗਿਆ ਅਤੇ ਆਪਣੇ ਘਰ ਦੀ ਸਭ ਕਾਰ ਸਪੁਰਦ ਕਰ ਦਿੱਤੀ ਤਾਂ ਸ੍ਰੀ ਗੁਰੂ ਜਾ ਕਹਿਆ ਭਲਾ ਮੀਆਂ ਜੀ ਜਾਂ ਅਗਲਾ ਭਲਕ ਹੋਯਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਉਸ ਸ਼ਹਿਰ ਥੀਂ ਅਗਨਿ ਤੇ ਪਾਨੀ ਅਉਰ ਅਨਾਜ ਬੰਦ ਕਰ ਛੱਡਿਆ ਤਾਂ ਓਹ ਸੱਭੇ ਲੋਕ ਹੈਰਾਨ ਹੋਇ ਰਹੇ ਅਤੇ ਕਹਿਣ ਲੱਗੇ ਕਿ ਹੇ ਖ਼ੁਦਾ ਏਹ ਕਿਆ ਸਰਾਰ ਹੋਯਾ ਹੈ ਜੋ ਸਭ ਕੁਛ ਇੱਕੋ ਵਾਰ ਹੀ ਨਿਖੁੱਟ ਗਿਆ ਹੈ ਇਹ ਕਉਤਕ ਦੇਖਕਰ ਜੇਹੜੇ ਭੁਲੇ ਸਿਆਣੇ ਹੈਸਨ ਤਿਨਾਂ ਨੇ ਕਹਿਆ ਚਲੋ ਭਾਈ ਅਸੀ ਸੱਭੇ ਇਕੱਠੇ ਹੋਇਕਰ ਆਪਣੇ ਪੀਰ ਮੁਰਸ਼ਦ ਮਨਾਈਏ ਤਾਂ ਓਹ ਸਭ ਲੋਕ ਆਪੋ ਆਪਣੀ ਅਕਲ ਖ਼ਰਚ ਕਰਨ ਲੱਗੇ ਤੇ ਪੀਰ ਫ਼ਕੀਰ ਭੀ ਮਨਾਏ ਪਰ ਹੋਵੇ ਕੁਛ ਨਾਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਆਪਣੇ ਮੁਗ਼ਲ ਕਉ ਕਹਿਆ ਹੇ ਮੀਯਾਂ ਜੀ ਜੇਕਰ ਤੁਸੀ ਗੁਰੂ ਜੀ ਕੇ ਸਿੱਖ ਹੋਵੋਗੇ ਤਾਂ ਧੁਆਨੂੰ ਸਭ ਕੁਛ ਮਿਲੇਗਾ ਜੇਕਰ ਤੁਸੀ ਆਪਨੇ ਪੀਰ ਮਨਾਵੋਗੇ ਤਾਂ ਧੁਆਨੂੰ ਕੁਛ ਨਹੀਂ ਪ੍ਰਾਪਤ ਹੋਣਾ ਤਾਂ ਉਸ ਮੁਗ਼ਲ ਨੇ ਸਭਨਾਂ ਲੋਕਾਂ ਨੂੰ ਸੱਦਕੇ ਆਖਿਆ ਭਾਈ ਏਹ ਜੋ ਲੜਕਾ ਮੈਂ ਕੱਲ ਖ਼ਰੀਦ ਆਂਦਾ ਹੈ ਸੋ ਆਖਦਾ ਹੈ ਕਿ ਜੇ ਮੇਰੇ ਸਿੱਖ ਹੋਵੋਗੇ ਤਾਂ ਧੁਆਨੂੰ ਮੈਂ ਸਭ ਚੀਜ਼ਾਂ ਦੇਵਾਂਗਾ ਤਾਂ ਸਭਨਾਂ ਲੋਕਾਂ ਨੇ ਆਖਿਆ ਭਾਈ ਮਰਦੇ ਭਲੇ ਹੋ ਕਿ ਜੋ ਇਹ ਆਖਦਾ ਹੈ ਸੋ ਕਬੂਲ ਕਰੋ ਤਾਂ ਓਹ ਸਭ ਇਕੱਠੇ ਹੋ ਕਰ ਸ੍ਰੀ ਗੁਰੂ ਨਾਨਕ ਜੀ ਕੀ ਚਰਨੀਂ ਆਇ ਪਏ ਅਤੇ ਸਿੱਖ ਹੋਏ ਤਾਂ ਸ੍ਰੀ ਗੁਰੂ ਜੀ ਨੇ ਓਨਾਂ ਨੂੰ ਆਪਨੇ ਚਰਨ ਧੋਇ ਕਰ ਪਾਹੁਲ ਦਿੱਤੀ ਤਾਂ ਲਗੇ ਗੁਰੂ ਗੁਰੂ ਜਪਨ ਤਾਂ ਸ੍ਰੀ ਗੁਰੂ ਨਾਨਕ ਜੀ ਓਨਾਂ ਨੂੰ ਸਭ ਕੁਛ ਦਿੱਤਾ ਅਤੇ ਨਾਮ ਜਪਨਾ ਦਾਨ ਕਰਨਾ ਦਯਾ ਧਰਮਇਸ਼ਨਾਨ ਦ੍ਰਿੜਾਯਾ ਤੇ ਪਰਉਪਕਾਰ ਵਾਸਤੇ ਗੁਰਮਤ ਦ੍ਰਿੜਾਈ ਘਰ ਘਰ ਧਰਮਸਾਲ ਬਣਵਾਈ ਤੇ ਗੁਰੂ ਜੀ ਨੇ ਬਚਨ ਕੀਤਾ ਹੇ ਭਾਈ ਸਿੱਖੋ ਜੋ ਕੋਈ ਸਾਡਾ ਸਿੱਖ ਸੇਵਕ ਏਥੇ ਆਵੇ ਉਸਨੂੰ ਤੁਸਾਂ ਪਕੜਨਾ ਨਹੀਂ ਉਸਦੀ ਸੇਵਾ ਕਰਨੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਓਸ ਮੁਗ਼ਲ ਨੂੰ ਕਹਿਆ ਸੁਣੋ ਖ਼ਾਂ ਜੀ ਤੁਸੀ ਓਥੋਂ ਜਾਇ ਕਰ ਪੱਥਰ ਦੀ ਸਿਲ ਚੁੱਕੋ ਜਾਂ ਓਸ ਮੁਗ਼ਲ ਨੇ ਓਥੋਂ ਜਾਇਕੇ ਪੱਥਰ ਚੁੱਕਿਆ ਤੇ ਕਿਆ ਦੇਖੇ ਜੋ ਬਹੁਤ ਸਾਰੀ ਮਾਯਾ ਹੈ ਸੀ ਸੋ ਗੁਰੂ ਜੀ ਕਹਿਆ ਭਾਈ ਏਹ ਦੌਲਤ ਸਭ ਤੇਰੀ ਹੈ ਤੂਹੀ ਲੈ ਲੈ ਤਾਂ ਉਸ ਮੁਗ਼ਲ ਨੇ ਕਹਿਆ ਗੁਰੂ ਜੀ ਮੈਂ ਕਿਸਤਰਹ ਕਹਾਂ ਕਿ ਤੁਸੀ ਏਥੋਂ ਚਲੇ ਜਾਓ ਜੇਕਰ ਆਪ ਦੀ ਖ਼ੁਸ਼ੀ ਹੋਵੇ ਤਾਂ ਰਹੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਏਹ ਮਾਯਾ ਸਭ ਤੇਰੀ ਹੈ ਤੂੰ ਸਾਂਭ ਲੈ ਅਸੀ ਹੁਣ ਜਾਵਾਂਗੇ ਹੇ ਗੁਰੂ ਜੀ ਆਪਦੀ ਖ਼ੁਸ਼ੀ ਹੋਵੇ ਤਾਂ ਸਾਡੇ ਪਾਸ ਰਹੋ ਜੀ ਸਾਡੇ ਉੱਪਰ ਦਇਆ ਕਰੋ ਤਾਂ ਫੇਰ ਗੁਰੂ ਨਾਨਕ ਜੀ ਓਨਾਂ ਮੁਗ਼ਲਾਂ ਉੱਪਰ ਖ਼ੁਸ਼ੀ ਕਰਕੇ ਓਥੋਂ ਚਲ ਦੇ ਰਹੇ ਤਾਂ ਫੇਰ ਓਸੇ ਰੋੜੀ ਉੱਪਰ ਸ੍ਰੀ ਗੁਰੂ ਜੀ ਆਇ ਬੈਠੇ ਤਾਂ ਅਗਲੇ ਦਿਨ

ਓਹ ਰੁਹੇਲਾ ਫੇਰ ਆਯਾ ਤਾਂ ਕਿਆ ਦੇਖੇ ਜੋ ਓਹ ਲੜਕਾ ਬੈਠਾ ਹੈ ਤਾਂ ਫੇਰ ਓਹ ਰੁਹੇਲਾ ਗੁਰੂ ਜੀ ਕੋ ਪਕੜ ਕਰ ਲੈ ਗਿਆ ਤੇ ਕਿਸੇ ਹੋਰਸ ਪਿੰਡ ਜਾਇ ਇਕੇ ਵੇਚ ਆਯਾ ਅਤੇ ਓਸ ਰੁਹੇਲੇ ਦੀ ਔਰਤ ਆਖੇ ਜੋ ਇਹ ਲੜਕਾ ਸਾਡੇ ਘਰ ਰਹੇ ਤਾਂ ਸਾਡਾ ਭਲਾ ਹੋਵੇ ਪਰ ਉਸਦਾ ਵੱਸ ਚੱਲੇ ਨਾਹੀਂ ਰੁਹੇਲੀ ਸ੍ਰੀ ਗੁਰੂ ਜੀ ਉੱਪਰ ਬਹੁਤ ਰੀਝੀ ਅਤੇ ਰੁਹੇਲਾ ਗੁਰੂ ਜੀ ਕੋ ਵੇਚਕੇ ਦੋਇ ਘੋੜੇ ਲੈ ਆਯਾ ਜਿਸ ਮੁਗਲ ਨੇ ਮੁੱਲ ਖ਼ਰੀਦਿਆ ਸੀ ਓਹ ਆਪਨੇ ਘਰ ਲੈ ਗਿਆ ਅਤੇ ਕਹਿਨ ਲੱਗਾ ਅਰੇ ਲੜਕੇ ਤੂੰ ਮੇਰੇ ਦੁੰਬੇ ਚਾਰ ਲਿਆਯਾ ਕਰ ਤਾਂ ਸ੍ਰੀ ਗੁਰੂ ਜੀ ਕਹਿਆ ਮੈਂ ਬੜਾ ਚੰਦ੍ਰਾ ਹਾਂ ਮੈਂ ਜਿਸ ਦੁੰਬੇ ਨੂੰ ਛਿਟੀ ਲਾਵਨਾ ਹਾਂ ਸੋਈ ਮਰ ਜਾਂਦਾ ਹੈ ਏਸੇ ਵਾਸਤੇ ਮੈਨੂੰ ਮਾਪਿਆਂ ਨੇ ਘਰੋਂ ਕੱਢ ਛੱਡਿਆ ਹੈ ਜੇਕਰ ਤੈਨੂੰ ਇਤਬਾਰ ਨਹੀਂ ਆਉਂਦਾ ਤਾਂ ਪਰਤਾ ਲੈ ਤਾਂ ਉਸ ਮੁਗਲ ਨੇ ਕਹਿਆ ਭਲਾ ਲੜਕੇ ਏਸ ਦੁੰਬੇ ਨੂੰ ਛਿਟੀ ਮਾਰ ਜਾਂ ਸ੍ਰੀ ਗੁਰੂ ਜੀ ਨੇ ਉਸ ਦੁੰਬੇ ਨੂੰ ਛਿਟੀ ਮਾਰੀ ਤਾਂ ਓਹ ਦੁੰਬਾ ਮਰ ਗਿਆ ਤਾਂ ਓਸ ਮੁਗਲ ਨੇ ਆਖਿਆ ਲੜਕੇ ਏਸ ਦੁੰਬੇ ਨੂੰ ਜਿਵਾਇ ਦੇਹ ਤਾਂ ਮੈਂ ਤੈਨੂੰ ਕੋਈ ਹੋਰ ਕੰਮ ਦੱਸ ਦੇਵਾਂਗਾ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਉਠ ਦੁੰਬੇ ਚਰ ਤਾਂ ਓਹ ਦੁੰਬਾ ਇਤਨੇ ਕਹਿਣੇ ਨਾਲ ਉੱਠ ਕੇ ਚਰਨ ਲੱਗ ਪਿਆ ਤਾਂ ਫੇਰ ਓਸ ਮੁਗਲ ਨੇ ਕਹਿਆ ਚਲ ਲੜਕੇ ਤੂੰ ਮੇਰੇ ਬਾਗ਼ ਦੀ ਖ਼ਿਦਮਤ ਕਰ ਤਾਂ ਸ੍ਰੀ ਗੁਰੂ ਜੀ ਕਹਿਆ ਮੀਆਂ ਜੀ ਮੇਰੇ ਵੜਨ ਨਾਲ ਬਾਗ਼ ਸੁੱਕ ਜਾਵੇਗਾ ਤਾਂ ਗੁਰੂ ਜੀ ਤੇ ਓਹ ਮੁਗਲ ਜਦ ਬਾਗ਼ ਵਿੱਚ ਜਾਇ ਵੜੇ ਤਾਂ ਬਾਗ਼ ਸਾਰਾ ਹੀ ਸੁੱਕ ਗਿਆ ਤਾਂ ਓਸ ਮੁਗਲ ਨੇ ਕਹਿਆ ਭਾਈ ਲੜਕੇ ਤੂੰ ਮੇਰੇ ਬਾਗ਼ ਵਿੱਚੋਂ ਬਾਹਰ ਆਇ ਜਾਹੁ ਤਾਂ ਸ੍ਰੀ ਗੁਰੂ ਉਸ ਬਾਗ਼ ਵਿੱਚੋਂ ਬਾਹਰ ਆਇ ਗਏ ਤਾਂ ਬਾਗ਼ ਸ਼ੀਘਰ ਹੀ ਹਰਿਆ ਹੋਇ ਗਿਆ ਤਾਂ ਭੀ ਓਹ ਮੁਗਲ ਸਮਝੇ ਨਾਹੀਂ ਫੇਰ ਉਸਨੇ ਕਹਿਆ ਭਾਈ ਤੂੰ ਅਸਾਡੇ ਘਰ ਦੇ ਦਾਣੇ ਪੀਸਿਆ ਕਰ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਮੈਂ ਤਾਂ ਧੁਆਡੇ ਦਾਣੇ ਹੀ ਪੀਸਿਆ ਕਰਾਂਗਾ ਪਰ ਆਟਾ ਕਿਸ ਪਾਸੋਂ ਲਿਆ ਕਰੋਗੇ ਮੈਂ ਤਾਂ ਕਦੀ ਜੰਮ ਕੇ ਰੱਜਿਆ ਨਹੀਂ ਅਤੇ ਮੇਰਾ ਸੌ ਮਣ ਅਹਾਰ ਹੈ ਤਾਂ ਮੁਗ਼ਲ ਨੇ ਕਹਿਆ ਭਾਈ ਇਸ ਕੋਠੀ ਵਿੱਚ ਸੌ ਮਣ ਕਣਕ ਹੈ ਏਹ ਤੂੰ ਪੀਸ ਦੇਖਾਂਗੇ ਜੋ ਆਟਾ ਕਿਥਾਊਂ ਜਾਂਦਾ ਹੈ ਤਾਂ ਉਸ ਮੁਗ਼ਲ ਨੇ ਆਪਣੇ ਨਫ਼ਰਾਂ ਨੂੰ ਕਹਿਆ ਭਾਈ ਕਣਕ ਇਸ ਨੂੰ ਕੱਢਕੇ ਲਿਆ ਦੇਵੋ ਤਾਂ ਓਹ ਮੁਗ਼ਲ ਲਗੇ ਕਣਕ ਅੰਦਰੋਂ ਲਿਆਉਣ ਤੇ ਸ੍ਰੀ ਗੁਰੂ ਜੀ ਇਕ ਗਾਲਾ ਆਪ ਪਾਈ ਜਾਵਣ ਤੇ ਚੱਕੀ ਆਪੇ ਪਈ ਫਿਰੇ ਏਸੇ ਤਰਹ ਪੀਸਦੇ ਪੀਸ ਦੇ ਸਾਰੀ ਕਣਕ ਪੀਸ ਗਈ ਪਰ ਆਟਾ ਇੱਕ ਸਰਸਾਹੀ ਵੀ ਨਹੀਂ ਨਿਕਲਿਆ ਜਦ ਓਸ ਮੁਗ਼ਲ ਦੀ ਮੁਗ਼ਲਾਣੀ ਨੇ ਆਣਕਰ ਦੇਖਿਆ ਤਾਂ ਕੋਠੀ ਸਾਰੀ ਵੇਹਲੀ ਹੋਗਈ ਹੈ ਤੇ ਆਟਾ ਇਕ ਪੈਸਾ ਭਰ ਵੀ ਨਹੀਂ ਨਿਕਲਿਆ ਤਾਂ ਏਹ ਦੇਖਕਰ ਲਗੀ ਰੌਲਾ ਪਾਵਣ ਕਿ ਯਾ ਖ਼ੁਦਾਇ ਏਹ ਬਲਾਇ ਕਿੱਥੋਂ ਆਂਦੀ ਹਈ ਇਸਨੇ ਤਾਂ ਅਸਾਡਾ ਘਰ ਉਜਾੜ ਛੱਡਿਆ ਹੈ ਅਤੇ ਅਸਾਡੀ ਜੜ੍ਹ ਵੀ ਭੰਨ ਛਡੀ ਹੈ ਓਹ ਮੁਗ਼ਲਾਣੀ ਪਿੱਟ ਦੀ ਰੋਂਦੀ ਕਦੀ ਅੰਦਰ ਜਾਵੇ ਕਦੀ ਬਾਹਰ ਜਾਵੇ ਤੇ ਮੂੰਹੋਂ ਕਹੇ ਹੇ ਖ਼ੁਦਾਇ ਜੀ ਇਸ ਬਲਾਇ ਨੂੰ ਕਿਵੇਂ

ਏਥੋਂ ਕੱਢ ਏਹ ਕਹਿਕਰ ਰੌਲਾ ਪਾਇ ਰਹੀ ਸੀ ਤਾਂ ਓਹ ਮੁਗ਼ਲ ਆਯਾ ਤੇ ਸਭ ਹਾਲ ਸੁਣਿਆ ਅਤੇ ਦੇਖਿਆ ਤਾਂ ਦਿਲ ਦੇ ਵਿੱਚ ਜਾਣਿਆ ਕਿ ਭਾਈ ਏਹ ਤਾਂ ਕੋਈ ਖ਼ੁਦਾਇ ਦਾ ਔਲੀਆ ਹੈ ਤਾਂ ਉਸ ਮੁਗ਼ਲ ਨੇ ਕਹਿਆ ਹੇ ਸਾਈਂ ਦੇ ਪਿਆਰੇ ਅਸਾਂ ਤੇਰੀ ਬੜੀ ਬੇਅਦਬੀ ਕੀਤੀ ਹੈ ਸੋ ਗੁਨਾਹ ਅਸਾਨੂੰ ਬਖ਼ਸ਼ ਅਤੇ ਆਪ ਜਿੱਧਰ ਖ਼ੁਸ਼ੀ ਹੋਵੇ ਓਧਰ ਹੀ ਜਾਈਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਜਿਤਨੇ ਤੇਰੇ ਪੈਸੇ ਖ਼ਰਚ ਹੋਏ ਹੈਨ ਸੋ ਤੁਮ ਉਨ ਸੇ ਦੂਨੇ ਰੁਪੈ ਲੇਵੋ ਤਾਂ ਹਮ ਜਾਵੇਂਗੇ ਨਹੀਂ ਤਾਂ ਹਮ ਕਭੀ ਨਹੀਂ ਜਾਵੇਂਗੇ ਏਹੀ ਬਾਤ ਹੋ ਰਹੀ ਜੋ ਮੁਗ਼ਲ ਪੈਸੇ ਲੇਵੇ ਨਹੀਂ ਤੇ ਸ੍ਰੀ ਗੁਰੂ ਜੀ ਬਿਨਾਂ ਦੀਏ ਜਾਵਨ ਨਾਹੀਂ ਆਖ਼ਰ ਸ੍ਰੀ ਗੁਰੂ ਨਾਨਕ ਜੀ ਆਪਨੀ ਚੋਟੀ ਵਿੱਚੋਂ ਇੱਕ ਲਾਲ ਨਿਕਾਲ ਕਰ ਦਿੱਤਾ ਤੇ ਕਹਾ ਕਿ ਤੇਰੇ ਤਾਈਂ ਕੋਈ ਮੁੱਲ ਘੱਟ ਦੇਵੇ ਤਾਂ ਤੂੰ ਲਾਲ ਮੇਰੇ ਪਾਸ ਫੇਰ ਲਿਆਵੀਂ ਤਾਂ ਓਹ ਮੁਗ਼ਲ ਉਸ ਲਾਲ ਕੋ ਬਾਜ਼ਾਰ ਮੇਂ ਵੇਚਣੇ ਕੇ ਵਾਸਤੇ ਇੱਕ ਸਰਾਫ਼ ਕੀ ਦੁਕਾਨ ਪਰ ਲੈਗਿਆ ਜਦ ਉਸ ਸ਼ਾਹੂਕਾਰ ਨੇ ਲਾਲ ਦੇਖਿਆ ਤਾਂ ਕਹਿਆ ਭਾਈ ਇਸ ਲਾਲ ਦੀ ਕੀਮਤ ਤਾਂ ਮੇਰੇ ਪਾਸ ਨਹੀਂ ਪਰ ਜਿਤਨੇ ਰੁਪੈ ਤੈਨੂੰ ਦਰਕਾਰ ਹੈਨ ਸੋ ਤੂੰ ਲੈ ਜਾਹ ਤਾਂ ਓਹ ਮੁਗ਼ਲ ਓਹ ਲਾਲ ਲੈਕੇ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਲੈ ਆਯਾ ਤੇ ਕਹਿਣ ਲਗਾ ਹੇ ਗ਼ਰੀਬਨਿਵਾਜ਼ ਜੀ ਏਹ ਲਾਲ ਆਪ ਲੇਵੋ ਜੀ ਤੇ ਮੇਰੇ ਤਾਈਂ ਖ਼ੁਸ਼ੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੁਸੀ ਦੋਜ਼ਕ ਪਉਂਦੇ ਸਾਹੋ ਪਰ ਹੁਣ ਸਤਗੁਰ ਨੇ ਧੁਆਨੂੰ ਬਖ਼ਸ਼ਿਆ ਹੈ ਤਾਂ ਏਹ ਸੁਣਕਰ ਓਹ ਮੁਗ਼ਲ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਤੇ ਆਖਿਓਸ ਗੁਰੂ ਜੀ ਆਪਨੇ ਸਿੱਖ ਕਰੋ ਤਾਂ ਸ੍ਰੀ ਗੁਰੂਜੀ ਉਸ ਮੁਗ਼ਲ ਨੂੰ ਸਿੱਖ ਕੀਤਾ ਤਾਂ ਓਹ ਲਗੇ ਗੁਰੂ ਗੁਰੂ ਜਪਣ ਤੇ ਸ੍ਰੀ ਗੁਰੂ ਜੀ ਉਨਾਂ ਨੂੰ ਨਾਮ ਦਾਨ ਇਸ਼ਨਾਨ ਦ੍ਰਿੜਾਯਾ ਅਤੇ ਕਹਿਆ ਭਾਈ ਏਥੇ ਸਾਡਾ ਕੋਈ ਸਿੱਖ ਆਵੇ ਤਾਂ ਓਸਨੂੰ ਤੁਸਾਂ ਪਕੜਨਾ ਨਾਹੀਂ ਸਗੋਂ ਆਏ ਸਿੱਖ ਸਾਧ ਦੀ ਟਹਿਲ ਕਰਨੀ ਨਾਮ ਜਪਣਾ ਧਰਮ ਦੀ ਕਿਰਤ ਕਰਨੀ ਕਿਸੇ ਨੂੰ ਦੁਖਾਵਣਾ ਨਹੀਂ ਏਹ ਸਿੱਖਿਆ ਦੇਕੇ ਗੁਰੂ ਨਾਨਕ ਜੀ ਓਥੋਂ ਵਿਦਿਆ ਹੋਏ॥ ਤਾਂ ਫੇਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਓਨਾਂ ਮੁਗ਼ਲਾਂ ਦਾ ਉਧਾਰ ਕਰਕੇ ਫੇਰ ਓਸੇ ਰੋੜੀ ਉੱਪਰ ਜਾਇ ਪ੍ਰਾਪਤ ਹੋਇ ਜਾਂ ਅਗਲਾ ਦਿਨ ਹੋਯਾ ਤਾਂ ਫੇਰ ਓਹ ਰੁਹੇਲ ਆਇ ਨਿਕਲਿਆ ਤੇ ਸ੍ਰੀ ਗੁਰੂ ਨਾਨਕ ਜੀ ਨੂੰ ਪਕੜ ਕਰ ਵੇਚਣ ਕੋ ਲੈ ਚਲਿਆ ਤਾਂ ਉਸਦੀ ਰੁਹੇਲੀ ਨੇ ਕਹਿਆ ਹੇ ਬੰਦੇ ਰੱਬ ਦੇ ਜੋ ਕੋਈ ਇੱਕ ਵਾਰ ਆਉਂਦਾ ਹੈ ਤਾਂ ਅਪਨੀ ਜਾਨ ਲੈਕੇ ਨਸ ਜਾਂਦਾ ਹੈ ਅਤੇ ਏਸਨੂੰ ਤੂੰ ਕਈ ਵਾਰ ਵੇਚ ਆਯਾ ਹੈਂ ਤੇ ਏਹ ਘੜੀ ਘੜੀ ਆਉਂਦਾ ਹੈ ਤੇਰੇ ਮਨ ਵਿੱਚ ਨਹੀਂ ਆਉਂਦੀ ਏਹ ਕੋਈ ਮਹਾਂਪੁਰਖ ਹਈ ਤੂੰ ਜਾਇ ਕਰ ਉਸਦੀ ਪੈਰੀਂ ਪਉ ਤੇ ਅਪਨਾ ਗੁਨਾਹ ਬਖ਼ਸ਼ਾਉ ਤਾਂ ਓਹ ਰੁਹੇਲਾ ਆਪਣੀ ਔਰਤ ਦਾ ਕਹਿਆ ਮੰਨਕੇ ਸ੍ਰੀ ਗੁਰੂ ਨਾਨਕ ਜੀ ਦੀ ਪੈਰੀਂ ਆਇ ਪਿਆ ਤੇ ਆਖਣ ਲੱਗਾ ਹੇ ਗ਼ਰੀਬਨਿਵਾਜ਼ ਜੀ ਮੈਂ ਭੁੱਲਾ ਹਾਂ ਆਪ ਮੇਹਰਬਾਨੀ ਕਰਕੇ ਸਾਡਾ ਗੁਨਾਹ ਬਖ਼ਸ਼ੋ ਜੀ ਤਾਂ ਸ੍ਰੀ ਗੁਰੂ ਜੀ ਹਸੇ ਤੇ ਕਹਿਣ ਲਗੇ ਭਾਈ

ਤੁਸੀ ਦੋਜ਼ਕ ਵਿੱਚ ਪਉਂਦੇ ਸਾਹੋ ਹੁਣ ਤੁਸਾਨੂੰ ਬਖ਼ਸ਼ਿਆ ਹੈ ਪਰ ਏਹ ਕਰਮ ਛੋਡ ਦੇਵੋਂ ਤਾਂ ਤੁਮਾਰਾ ਭਲਾ ਹੋਵੇਗਾ ਤਾਂ ਓਹ ਰੁਹੇਲਾ ਸ੍ਰੀ ਗੁਰੂ ਨਾਨਕ ਜੀ ਦਾ ਸਿਖ ਹੋਯਾ ਅਰ ਲਗਾ ਗੁਰੂ ਗੁਰੂ ਜਪਣ ਤਾਂ ਗੁਰੂ ਨਾਨਕ ਦੇਵ ਜੀ ਉਸਨੂੰ ਸਿੱਖ ਕੀਤਾ ਤੇ ਉਪਦੇਸ਼ ਕੀਤਾ ਸੁਣੋ ਭਾਈ ਏਥੇ ਕੋਈ ਸਿਖ ਸੰਤ ਗ੍ਰਿਸਤੀ ਆਵੇ ਅਤੇ ਸਾਡਾ ਨਾਮ ਲੇਵੇ ਉਸਨੂੰ ਪਕੜਨਾ ਨਹੀਂ ਸਗੋਂ ਉਸਦੀ ਸੇਵਾ ਕਰਨਾ ਅੰਨ ਪਾਣੀ ਬਸਤ੍ਰ ਦੇਣਾ ਤਾਂ ਤੁਸਾਡਾ ਭਲਾ ਹੋਵੇਗਾ ਅਤੇ ਤੁਸਾਂ ਨਾਮ ਜਪਣਾ ਧਰਮ ਦੀ ਕਿਰਤ ਕਰਨੀ ਵੰਡ ਖਾਣਾ ਬਾਣੀ ਪੜ੍ਹਨੀ ਹਰ ਵਕਤ ਪਰਮੇਸ਼ਰ ਦਾ ਸਿਮਰਨ ਕਰਨਾ ਸੱਚ ਬੋਲਣਾ ਤਾਂ ਉਸ ਰੁਹੇਲੇ ਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਅਤੇ ਸਭ ਬਾਤ ਮੰਨੀ ਤੇ ਕਹਿਆ ਗੁਰੂ ਜੀ ਸਾਡੇ ਉੱਪਰ ਮੇਹਰ ਕਰਨੀ ਤਾਂ ਸ੍ਰੀ ਗੁਰੂ ਨਾਨਕ ਜੀ ਉਸਪਰ ਬਹੁਤ ਖੁਸ਼ੀ ਕਰਕੇ ਓਥੋਂ ਚਲਦੇ ਰਹੇ॥

## ਆਗੇ ਸਾਖੀ ਕਾਬਲ ਦੀ ਮਸੀਤ ਦੀ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਕਰਨ ਕਾਰਨ ਸਰਬ ਸ਼ਕਤੀ ਸੰਯੁਕਤ ਅਸਾਨੂੰ ਨਾਲ ਲੈਕਰ ਕਾਬਲ ਵਿਚ ਜਾਇ ਪ੍ਰਾਪਤ ਹੋਏ ਇੱਕ ਮਸੀਤ ਵਿੱਚ ਜਾਇ ਬੈਠੇ ਤਾਂ ਉਸ ਮਸੀਤ ਦਾ ਮੁੱਲਾਂ ਆ ਇਕਰ ਕਹਿਣ ਲਗਾ ਭਾਈ ਤੂੰ ਹਿੰਦੂ ਨਜ਼ਰ ਆਉਨਾ ਹੈਂ ਏਹ ਮਸੀਤ ਜੋ ਹੈ ਕਾਜ਼ੀ ਦੀ ਹੈ ਏਥੇ ਨਾ ਬੈਠ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਕਿਆ ਹੂਆ ਜੇ ਕਾਜ਼ੀ ਦੀ ਮਸੀਤ ਹੈ ਤਾਂ ਅਸੀ ਤਾਂ ਏਥੇ ਹੀ ਬੈਠਾਂਗੇ ਪਰ ਏਹ ਸੁਣਕਰ ਓਹ ਮੁੱਲਾਂ ਸ੍ਰੀ ਗੁਰੂ ਜੀ ਦੇ ਬਹੁਤ ਹੀ ਖ਼ਿਆਲ ਪਿਆ ਤਾਂ ਉਸ ਮੁੱਲਾਂ ਨੂੰ ਸ੍ਰੀ ਗੁਰੂ ਜੀ ਕਹਿਆ ਹੇ ਮੁੱਲਾਂ ਤੂੰ ਇਤਨਾ ਮਾਨ ਕਰਦਾ ਹੈਂ ਤੂੰ ਏਸ ਮਸੀਤ ਨੂੰ ਰੱਖੇਂਗਾ ਤਾਂ ਉਸ ਮੁੱਲਾਂ ਨੇ ਕਹਿਆ ਭਾਈ ਮੇਰੀ ਮਸੀਤ ਨੂੰ ਕੌਣ ਲੈ ਜਾਵੇਗਾ ਜਾਂ ਉਸ ਮੁੱਲਾਂ ਨੇ ਏਹ ਆਖਿਆ ਤਾਂ ਸ੍ਰੀ ਗੁਰੂ ਜੀ ਵਾਹਿਗੁਰੂ ਆਖਕੇ ਉਸ ਮਸੀਤ ਉੱਪਰ ਅਸਵਾਰ ਹੋਇਕਰ ਉਸ ਮਸੀਤ ਕੋ ਦੁੜਾਯਾ ਕਾਬਲ ਦੇ ਚੁਫੇਰੇ ਪਈ ਦੌੜੇ ਏਹ ਗੱਲ ਸੁਣਕਰ ਸਬ ਕਾਬਲ ਦੇ ਲੋਕ ਹੈਰਾਨ ਹੋਇ ਗਏ ਅਤੇ ਕਾਜ਼ੀ ਵੀ ਆਇ ਗਿਆ ਜਾਂ ਦੇਖੇ ਤਾਂ ਮਸੀਤ ਪਈ ਦੌੜੇ ਤਾਂ ਕਾਜ਼ੀ ਨੇ ਕਹਿਆ ਯਾ ਖ਼ੁਦਾਇ ਏਹ ਕੋਈ ਬੜਾ ਔਲੀਆ ਹੈ ਜਾਂ ਕੋਈ ਪੀਰ ਹੈ ਏਹ ਤਾਂ ਕੋਈ ਬਡੀ ਕਰਾਮਾਤ ਵਾਲਾ ਹੈ ਅਤੇ ਜਾਂ ਕੋਈ ਏਸ ਜ਼ਮਾਨੇ ਦਾ ਪੈਗੰਬਰ ਹੈ ਏਹੀ ਕਹਿਕਰ ਔਰ ਖ਼ਲਕਤ ਕੋ ਨਾਲ ਲੈਕਰ ਕਾਜ਼ੀ ਹੱਥ ਜੋੜ ਕਰ ਕਹਿਣੇ ਲਗਾ ਹੇ ਖ਼ੁਦਾਇ ਦੇ ਵਲੀ ਵਾਸਤਾਈ ਤੈਨੂੰ ਖ਼ੁਦਾਇ ਦਾ ਜਿਸ ਤੈਨੂੰ ਪੈਦਾ ਕੀਤਾ ਹੈ ਉਸਦੇ ਵਾਸਤੇ ਮਸੀਤ ਖੜੀ ਕਰ ਤਾਂ ਸ੍ਰੀ ਗੁਰੂ ਨਾਨਕ ਜੀ ਸਭ ਦੀ ਬਾਤ ਸੁਣ ਕਰ ਮਸੀਤ ਖੜੀ ਕੀਤੀ ਤਾਂ ਹਿੰਦੂ ਮੁਸਲਮਾਨ ਸਭ ਸ੍ਰੀ ਬਾਬੇ ਜੀ ਦੀ ਪੈਰੀਂ ਆਇ ਪਏ ਤਾਂ ਸ੍ਰੀ ਗੁਰੂ ਜੀ ਨੇ ਮੁਸਲਮਾਨਾਂ ਨੂੰ ਕਹਿਆ ਭਾਈ ਤੁਸੀ ਬਾਵਾਂ ਪੈਰ ਪੂਜਹੁ ਅਤੇ ਹਿੰਦੂਆਂ ਨੂੰ ਕਹਿਆ ਭਾਈ ਤੁਸੀ ਦਾਹਿਣਾ ਪੈਰ ਪੂਜਹੁ ਏਹ ਗੱਲ ਸੁਣਕਰ ਹਿੰਦੂ ਤੇ ਮੁਸਲਮਾਨ ਲਗੇ ਪੂਜਨ ਕਰਨ ਤਾਂ ਸ੍ਰੀ ਗੁਰੂ ਨਾਨਕ ਜੀ ਓਥੇ ਆਪਣਾ ਨਾਮ ਧਰਾਯਾ ਔਘੜ ਤੇ ਸ੍ਰੀ ਬਾਬੇ ਆਪਣੀ ਸਿੱਖੀ

ਵਿਟਾਇ ਅਤੇ ਲਗੇ ਲੋਕ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਉਚਾਰਿਆ॥

ਮੁੱਲਾਂ ਦਿਲ ਸਿਉਂ ਦਿਲਹਿ ਮਿਲਾਵੈ॥ਤਬ ਭੇਦ ਸਾਹਿਬ ਕਾ ਪਾਵੈ॥ ੧॥ ਖ਼ਾਲਕ ਖ਼ਸਮ ਖ਼ੈਰ ਅਰ ਖ਼ੂਬੀ ਇਸ ਦਿਲ ਮੇਂ ਤਸਬੀ ਤੋਸ॥ਦਿਲ ਦੇ ਅੰਦਰ ਚੜ੍ਹੇ ਸਰੀਣੀ ਸਕਰ ਖੰਡ ਸਮੋਸ॥੨॥ਦਿਲ ਮੇਂ ਤਾਲਬ ਤੀਰਥ ਕੀਆ ਦਿਲ ਮੇਂ ਮੁਹੰਮਦ ਜਾਣਾ ॥ਦਿਲ ਮੇਂ ਹਸਨ ਹੁਸੈਨ ਫਾਤਮਾਂ ਦਿਲ ਹੀ ਮੇਂ ਮਉਲਾਣਾ॥੩॥ ਦਿਲ ਮੇਂ ਮੇਹਰ ਮੁਹੱਬਤ ਕਾਬਾ ਦਿਲ ਮੇਂ ਗੋਰਸਤਾਣੀ ॥ਹਕ ਹਲਾਲ ਦੋਊ ਦਿਲ ਭੀਤਰ ਖਾਹਿ ਪਛਾਣ ਪਛਾਣੀ॥੪॥ਦਿਲ ਮੇਂ ਗਿਆਨ ਕਥਾ ਅਰ ਪੂਜਾ ਦਿਲ ਮਹਿ ਰੱਬ ਰਸੂਲ ॥ਨਾਨਕ ਖੋਜੀ ਦਿਲ ਮੇਂ ਖੋਜੈ ਤਾਂ ਦਰਗਹਿ ਪਵਹਿ ਕਬੂਲ॥੫॥ ੧॥ ਤਿਸਦਾ

ਪ੍ਰਮਾਰਥ ਗੁਰੂ ਜੀ ਕਹੈ ॥ਫੇਰ ਗੁਰੂ ਜੀ ਬੈਰਾਗੀਆਂ ਕੇ ਰੂਪ ਪਏ ਫਿਰਨ ਅਤੇ ਇਕ ਪੈਰ ਵਿਚ ਬੜਾ ਸਾਰਾ ਪੈਰ ਜੁੱਤੀ ਦਾ ਅਤੇ ਇਕ ਪੈਰ ਖੜਾਂਵ ਤੇ ਇਕ ਭਗਵੀ ਚਾਦਰ ਉੱਪਰ ਅਤੇ ਇੱਕ ਚਾਦਰ ਤੇੜ ਸਿਰ ਉੱਪਰ ਟੋਪੀ ਮਸਤਕ ਉੱਪਰ ਟਿੱਕਾ ਏਸ ਤਰਹ ਦਾ ਭੇਸ ਸ੍ਰੀ ਗੁਰੂ ਨਾਨਕ ਸਾਹਿਬ ਕੀਤਾ ਅਤੇ ਆਪਣੀ ਮਉਜ ਨਾਲ ਫਿਰਦੇ ਰਹਿਨ ਤੇ ਗਲ ਵਿੱਚ ਅੰਬੂਏ ਰੰਗ ਦਾ ਪਹਿਰਾਹਨ ਪਾਯਾ ਅਤੇ ਸ੍ਰੀ ਗੁਰੂ ਜੀ ਕੋ ਨਾ ਕੋਈ ਹਿੰਦੂ ਜਾਣੇ ਤੇ ਨਾ ਕੋਈ ਮੁਸਲਮਾਨ ਜਾਣੇ ਜੇ ਕੋਈ ਹਿੰਦੂ ਮਿਲੇ ਤਾਂ ਹਿੰਦੂਆਂ ਦਾ ਜਵਾਬ ਦੇਵਨ ਅਤੇ ਜੇ ਕੋਈ ਮੁਸਲਮਾਨ ਮਿਲੇ ਤਾਂ ਓਸਨੂੰ ਮੁਸਲਮਾਨਾਂ ਜਵਾਬ ਮਿਲੇ ਏਸ ਭੇਸ ਵਿੱਚ ਵੀ ਗੁਰੂ ਨਾਨਕ ਜੀ ਸੰਸਾਰ ਕਉ ਪਰਮੇਸ਼ਰ ਜੀ ਕਾ ਨਾਮ ਦ੍ਰਿੜਾਵਨ ਅਤੇ ਜੋ ਕੋਈ ਸ੍ਰੀ ਗੁਰੂ ਨਾਨਕ ਜੀ ਕਉ ਮਿਲਨ ਆਵੇ ਸੋ ਨਿਹਾਲ ਹੋਇ ਜਾਵੇ ਅਤੇ ਸੰਸਾਰ ਵਿੱਚ ਬੁਧ ਬਿਬੇਕ ਮਤ ਸ੍ਰੀ ਪਰਮੇਸ਼ਰ ਜੀ ਕੇ ਨਾਮ ਕਾ ਹੀ ਸਿਮਰਨ ਭਗਵੰਤ ਕਾ ਯਸ ਦ੍ਰਿੜਾਯਾ ਅਤੇ ਘਰ ਘਰ ਮੇਂ ਧਰਮਸਾਲਾ ਕਰਾਈਆਂ ਸਭ ਕਉ ਨਾਮ ਦਾਨ ਦਿੱਤਾ ਅਤੇ ਕਹਿਆ ਸੱਚ ਬੋਲਣਾ ਆਏ ਗਏ ਦੀ ਸੇਵਾ ਕਰਨੀ ਏਹ ਉਪਦੇਸ਼ ਕਰਕੇ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ॥

## ਆਗੇ ਸਾਖੀ ਮੂਲੇ ਖੱਤਰੀ ਨਾਲ ਹੋਈ

ਤਾਂ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਮੇਰੇ ਤਾਈਂ ਕਹਿਣ ਲਗੇ ਸੁਣ ਭਾਈ ਬਾਲਾ ਇਕ ਮੇਰਾ ਸੰਸਾਰੀ ਮੇਲੀ ਹੈ ਬਾਲਾ ਜਦ ਦਾ ਮੈਂ ਕਿਰਤ ਕਰਦਾ ਸਾਂ ਤਦੋਂ ਦਾ ਮੂਲਾ ਮੇਰਾ ਅਸ਼ਨਾਇ ਹੈ ਚਲੋ ਤਾਂ ਉਸਨੂੰ ਮਿਲ ਆਵੀਏ ਮੇਰਾ ਦਿਲ ਬਹੁਤ ਮਿਲਣ ਨੂੰ ਲੋਚਦਾ ਹੈ ਤਾਂ ਮੈਂ ਆਖਿਆ ਜੀ ਚਲੀਏ ਤਾਂ ਸ੍ਰੀ ਗੁਰੂ ਨਾਨਕ ਜੀ ਫ਼ਕੀਰਾਂ ਦਾ ਰੂਪ ਧਾਰ ਕਰ ਚਲਤੇ ਚਲਤੇ ਮੂਲੇ ਖੱਤਰੀ ਦੀ ਦਲੀਜ਼ ਉੱਪਰ ਜਾਇ ਖੜੇ ਹੋਏ ਤਾਂ ਮੂਲੇ ਦੀ ਜੋਰੂ ਸ੍ਰੀ ਗੁਰੂ ਨਾਨਕ ਜੀ ਨੂੰ ਵੇਖਕਰ ਅੰਦਰ ਵੜ ਗਈ ਅਤੇ ਜਾਇਕਰ ਮੂਲੇ ਨੂੰ ਕਹਿਨ ਲਗੀ ਕਿ ਤੇਰਾ ਯਾਰ ਆਯਾ ਹੈ ਪਰ ਬੁਰੇ ਹਾਲ ਹੈ ਲੁੱਟਿਆ ਪੁੱਟਿਆ ਹੋਯਾ ਹੈ ਅੱਗੇ ਤਾਂ ਬੜੇ ਸੁੰਦ੍ਰ ਹਾਲ ਨਾਲ ਆਉਂਦਾ ਹੁੰਦਾ ਹੈ ਸੀ ਕਦੀ ਘੋੜੀ ਪਰ ਕਦੇ ਪਾਲਕੀ ਵਿੱਚ ਚੜ੍ਹਕਰ ਆਉਂਦਾ ਹੁੰਦਾ ਸੀ ਤੇ ਹੁਨ ਤੇਰੇ ਪਾਸੋਂ ਕੁਛ ਮੰਗਣ

ਆਯਾ ਹਈ ਅਤੇ ਹੁਣ ਤੂੰ ਛਪ ਜਾਹ ਇਤਨੇ ਮੇਂ ਗੁਰੂ ਜੀ ਮੂਲੇ ਨੂੰ ਆਵਾਜ਼ ਜਾਇ ਮਾਰੀ ਤਾਂ ਅੱਗੋਂ ਮੂਲਾ ਕੋਠੜੀ ਵਿਚ ਜਾਇ ਵੜਿਆ ਤਾਂ ਸ੍ਰੀ ਗੁਰੂ ਜੀ ਮੂਲੇ ਦੀ ਜੋਰੂ ਨੂੰ ਪੁੱਛਿਆ ਜੋ ਮੂਲਾ ਕਿੱਥੇ ਹੈ ਤਾਂ ਓਹ ਕਹਿਨ ਲਗੀ ਘਰ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਸਰਬਘਟਾਂਕੇ ਅੰਤ੍ਰਜਾਮੀ ਕਹਿਨ ਲਗੇ ਅਵੇ ਮੂਲਾ ਅਸੀ ਤਾਂ ਤੇਰੇ ਮਿਲਨੇ ਨੂੰ ਆਏ ਤੇ ਤੂੰ ਅੱਗੋਂ ਛਪ ਬੈਠੋਂ ਤਾਂ ਸ੍ਰੀ ਗੁਰੂ ਜੀ ਨੇ ਮੂਲੇ ਦੇ ਪਰਥਾਇ ਸ਼ਲੋਕ ਉਚਾਰਿਆ॥ ਨਾਲ ਕਿਰਾੜਾਂ ਦੋਸਤੀ ਏਵੈਂ ਕਰੈ ਗੁਆਉ॥ਮਰਣ ਨ ਜਾਪੀ ਮੂਲਿਆ ਆਵੈ ਕਿਤੈ ਥਾਉ॥੧॥ ਏਹ ਸ਼ਲੋਕ ਆਖਕੇ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ਤੇ ਬਾਹਰ ਆਇ ਬੈਠੇ ਤਾਂ ਓਹ ਕਿਰਾੜ ਜਿਉਂ ਕੋਠੀ ਵਿੱਚ ਵੜਿਆ ਸੀ ਤਿਉਂ ਹੀ ਉਸਨੂੰ ਸਰਪ ਲੜ ਗਿਆ ਜਾਂ ਓਹ ਕਿਰਾੜ ਕੋਠੀ ਵਿੱਚੋਂ ਬਾਹਰਆਯਾ ਤੇ ਜੋਰੂ ਨੂੰ ਕਹਿਨ ਲਗਾ ਕਹੁ ਓਹ ਫ਼ਕੀਰ ਕਿਧਰ ਨੂੰ ਗਿਆ ਹੈ ਅਤੇ ਓਸਤੋਂ ਮੈਨੂੰ ਬੇਮੁਖ ਕਰਕੇ ਤੁਹੀ ਮੈਨੂੰ ਮਾਰਿਆ ਹੈ ਤੁਹੀ ਮੇਰੇ ਸਿਰ ਚੜ੍ਹੀ ਹੈਂ ਹੁਣਤੂੰ ਮੈਨੂੰ ਛੇਤੀ ਦੱਸ ਕਿ ਫ਼ਕੀਰ ਕਿੱਥੇ ਗਿਆ ਹੈ ਤਾਂ ਮੂਲੇ ਦੀ ਜੋਰੂ ਬੋਲੀ ਕਿ ਫ਼ਕੀਰ ਤਾਂ ਬਾਹਰ ਨੂੰ ਗਿਆ ਹੈ ਇਤਨੇ ਚਿਰ ਮੇਂ ਮੂਲੇ ਨੂੰ ਜ਼ਹਿਰ ਚੜ੍ਹ ਗਈ ਤਾਂ ਮੂਲੇ ਨੂੰ ਮੰਜੀ ਉੱਪਰ ਪਾਇਕੈ ਬਾਹਰ ਸ੍ਰੀ ਗੁਰੂ ਜੀ ਦੇ ਪਾਸਲੈ ਗਏ ਪਰ ਏਹ ਗੱਲ ਸਾਰੇ ਜ਼ਾਹਿਰ ਹੋਇਗਈ ਕਿ ਗੁਰੂ ਨਾਨਕ ਜੀ ਮੂਲੇਨੂੰ ਮਿਲਣ ਆਏ ਤੇ ਮੂਲਾ ਕੋਠੀ ਵਿੱਚ ਲੁਕ ਬੈਠਾ ਤੇ ਬੋਲੇ ਨਾਹੀਂ ਤਾਂ ਓਥੋਂ ਸਰਪ ਲੜਕੇ ਮਰਗਿਆ ਹੈ ਅਤੇ ਮੰਜੀ ਮੂਲੇ ਦੀ ਸ੍ਰੀ ਗੁਰੂ ਨਾਨਕ ਜੀ ਦੇ ਅੱਗੇ ਰੱਖ ਕਰ ਸਭਨਾਂ ਹੱਥ ਜੋੜ ਕਰ ਕਹਿਆ ਹੇ ਸੱਚੇ ਪਾਤਸ਼ਾਹ ਜੀ ਮੂਲਾ ਤਾਂ ਹੁਣ ਮਰਦਾ ਹੈ ਹੇ ਦੀਨਦਿਆਲ ਜੀ ਏਹ ਹੁਣ ਭੁੱਲਗਿਆ ਹੈ ਅਤੇ ਆਪਦੇ ਮੂੰਹੋ ਨਿਕਲਣ ਦੀ ਦੇਰ ਹੋਈ ਹੈ ਤੇ ਏਸਦੇ ਮਰਦਿਆਂ ਡੇਰੀ ਨਹੀਂ ਹੋਈ ਤਾਂਤੇ ਮਹਾਰਾਜ ਜੀ ਆਪ ਪਰਮੇਸ਼ਰ ਦਾ ਰੂਪ ਹੋ ਹੁਣ ਬਖ਼ਸ਼ੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਭਾਈ ਸਿੱਖੋ ਮੂਲਾ ਤਾਂ ਹੁਣ ਜੀਵਣੇ ਤੇ ਰਹਿ ਚੁਕਾ ਹੈ ਕਿਉਂ ਜੋ ਇਸਨੂੰ ਸਖ਼ਤ ਮਾਰ ਹੋਈ ਹੈ ਔਰ ਇਸਦੀ ਮੁਕਤੀ ਹੋ ਜਾਵੇਗੀ ਜੋ ਇਸਨੂੰ ਸਾਡਾ ਦਰਸ਼ਨ ਅੰਤ ਦੇ ਸਮੇ ਹੋਇਗਿਆ ਹੈ ਏਸ ਕਰਕੇ ਅਸੀ ਇਸਦੀ ਗਤੀ ਕਰਾਂਗੇ ਪਰ ਹੁਣ ਤੁਸੀ ਇਸਨੂੰ ਘਰ ਮੇਂ ਮੋੜ ਕਰ ਲੈ ਜਾਵੋ ਕਿਉਂ ਜੋ ਇਸਦਾ ਮਰਣਾ ਨਜ਼ੀਕ ਆਇ ਗਿਆ ਹੈ ਤਾਂ ਓਹ ਲੋਕ ਸ੍ਰੀ ਗੁਰੂ ਜੀ ਕਾ ਹੁਕਮ ਮੰਨਕਰ ਮੂਲੇ ਕਉ ਘਰ ਲੈਗਏ ਅਰ ਮੂਲਾ ਘਰ ਜਾਂਦਾਈ ਮਰਗਿਆ ਪਰ ਸ੍ਰੀ ਗੁਰੂ ਨਾਨਕ ਜੀ ਕੇ ਬਚਨ ਕਰਨੇ ਸੇ ਮੂਲੇ ਕੀ ਮੁਕਤੀ ਹੋਗਈ ਅਤੇ ਲੋਕ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਜਸ ਕਰਨੇ ਲਗੇ ਤਾਂ ਓਥੋਂ ਸ੍ਰੀ ਗੁਰੂ ਨਾਨਕ ਜੀ ਉਸਦਾ ਸਸਕਾਰ ਕਰਵਾਇ ਕਰ ਉਸਦੇ ਘਰ ਦੇ ਸਰਬੰਧੀਆਂ ਕੋ ਉਪਦੇਸ ਦੀਆ ਅਤੇ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ ਬੋਲਹੁ ਭਾਈ ਜੀ ਵਾਹਿਗੁਰੂ॥ ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਐਸੇ ਐਸੇ ਅਨੇਕ ਚਰਿੱਤ੍ਰ ਗੁਰੂ ਨਾਨਕ ਜੀ ਕਰਤੇ ਭਏ ਔਰ ਏਕ ਦਿਨ ਸ੍ਰੀ ਗੁਰੂ ਜੀ ਕਰਨ ਕਾਰਨ ਸਰਬ ਸ਼ਕਤੀ ਸੰਯੁਗਤ ਮੇਰੇ ਪ੍ਰਤੀ ਕਹਿਤੇ ਭਏ ਕਿ ਹੇ ਬਾਲਾ ਚਲੋ ਧੁਆਨੂੰ ਕਸ਼ਮੀਰ ਦੀ ਧਰਤੀ ਦਾ ਸੈਰ ਕਰਵਾਇ

ਲਿਆਵੀਏ ਤਾਂ ਮੈਂ ਹੱਥ ਜੋੜ ਕਰ ਆਖਿਆ ਹੇ ਦੀਨਦਇਆਲ ਜੀ ਜਿਵੇਂ ਆਪ ਦੀ ਰਜ਼ਾਇ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਣ ਲਗੇ ਹੇ ਭਾਈ ਬਾਲਾ ਇਹ ਜੋ ਕਸ਼ਮੀਰ ਦੀ ਧਰਤੀ ਹੈ ਸੋ ਕਸ਼ਪ ਜੀ ਦੀ ਬਣਾਈ ਹੋਈ ਹੈ ਜੈਸੇ ਸ਼ਿਵਜੀ ਕਾਂਸ਼ੀ ਪੁਰੀ ਰਚੀ ਹੈ ਸਰਬ ਤੀਰਥਾਂ ਵਿਖੇ ਉਤਮ ਹੈ ਤੈਸੇ ਏਹ ਕਸ਼ਮੀਰ ਕਸਪ ਜੀ ਰਚਿਆ ਹੈ ਜਿਸ ਵਿਖੇ ਉੱਗਰ ਅਸਥਾਨ ਅਮਰ-ਨਾਥ ਹੈ ਜਹਾਂ ਸ਼ਿਵਾਂ ਕਾ ਹਮੇਸ਼ਹ ਵਾਸਾ ਹੈ ਤਾਂ ਮੈਂ ਅਤੇ ਮਰਦਾਨੇ ਨੇ ਹੱਥ ਜੋੜ ਕਰ ਕਹਿਆ ਚਲੀਏ ਗੁਸਾਈਂ ਜੀ ਆਗੇ ਆਪ ਚਲੀਏਂਗੇ ਤਾਂ ਪਿਛੇ ਪਿਛੇ ਅਸਾਂ ਚਲਣਾ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਸ਼ਮੀਰ ਦੀ ਧਰਤੀ ਚਲਦੇ ਚਲਦੇ ਕਸ਼ਮੀਰ ਦੇ ਬਾਹਰ ਜਾਇ ਬੈਠੇ॥

## ਸਾਖੀ ਕਸ਼ਮੀਰ ਦੇ ਪਾਲੀ ਨਾਲ ਹੋਈ

ਜਦ ਸ੍ਰੀ ਗੁਰੂ ਨਾਨਕ ਜੀ ਕਸ਼ਮੀਰ ਦੇ ਬਾਹਰ ਜਾਇ ਕਰ ਪਹੁੰਚੇ ਤਾਂ ਦੇਖਨ ਜੋ ਉਥੇ ਬੜਾ ਧਰਮ ਹੋਂਦਾ ਹੈ ਕਸ਼ਮੀਰ ਵਿੱਚ ਸਭ ਕਸ਼ਮੀਰੀ ਬ੍ਰਹਮਣ ਬੰਸ ਕਸਪ ਕੀ ਸੰਤਾਨ ਕਹਾਉਂਦੀ ਹੈ ਅਤੇ ਪਹਾੜ ਪਰਬਤ ਬੀ ਬੜੇ ਹੈਨ ਤਾਂ ਇਕ ਪਰਬਤ ਉਪਰ ਸ੍ਰੀ ਗੁਰੂ ਜੀ ਜਾਇ ਬੈਠੇ ਓਥੇ ਬਾਰਹ ਦਿਨ ਸ੍ਰੀ ਗੁਰੂ ਜੀ ਨੂੰ ਬੈਠਿਆਂ ਗੁਜ਼ਰ ਗਏ ਕਿਸੇ ਨੇ ਆਨ ਕਰ ਖ਼ਬਰ ਨਹੀਂ ਲੀਤੀ ਜਦ ਤੇਰ੍ਹਵਾਂ ਦਿਨ ਹੋਯਾ ਤਾਂ ਇਕ ਪਾਲੀ ਅੱਯੜ ਚਾਰਦਾ ਚਾਰਦਾ ਆਇ ਨਿਕਲਿਆ ਅਤੇ ਸ੍ਰੀ ਗੁਰੂ ਜੀ ਨੂੰ ਦੇਖਕਰ ਆਖਨ ਲੱਗਾ ਭਾਈ ਤੁਸੀ ਕਉਣ ਹੋ ਤਾਂ ਗੁਰੂ ਜੀ ਕਹਿਆ ਭਾਈ ਤੈਨੂੰ ਅਸੀ ਕਉਣ ਨਜ਼ਰੀ ਆਉਂਦੇ ਹਾਂ ਤਾਂ ਓਹ ਪਾਲੀ ਬੋਲਿਆ ਭਾਈ ਤੁਸੀ ਭਲੇ ਨਾਹੀਂ ਜੇਹੜੇ ਉਜਾੜ ਵਿੱਚ ਬੈਠੇ ਹੋ ਕਿਆ ਜਾਣੀਏ ਤੁਸੀ ਚੋਰ ਹੋ ਯਾ ਬਾਟ ਪਾਰ ਹੋ ਜੇਕਰ ਤੁਸੀ ਫ਼ਕੀਰ ਹੋਤੇ ਤਾਂ ਵਸਦੀ ਵਿੱਚ ਜਾਇ ਕਰ ਬੈਠਤੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਹੁਣ ਤੂੰ ਆਪਣੇ ਘਰ ਨੂੰ ਜਾਹ ਅਤੇ ਤੂੰ ਅਸਾਨੂੰ ਕੁਛ ਨਾ ਆਖ ਤਾਂ ਕਸ਼ਮੀਰੀ ਨੇ ਆਖਿਆ ਭਾਈ ਏਥੇ ਅਸੀ ਖ਼ੁਦਾਇ ਨੇ ਹੀ ਆਂਦੇ ਹਾਂ ਨਹੀਂ ਤਾਂ ਏਥੇ ਹੋਰ ਅੱਗੇ ਕੋਈ ਨਹੀਂ ਆਯਾ ਤਾਂ ਫੇਰ ਗੁਰੂ ਜੀ ਨੇ ਕਹਾ ਭਾਈ ਹੁਣ ਤੂੰ ਏਥੋਂ ਜਾਹੁ ਆਪਨੀ ਕਾਰ ਕਰ ਤਾਂ ਓਹ ਕਸ਼ਮੀਰੀ ਗੁਰੂ ਜੀ ਨੂੰ ਸਲਾਮ ਕਰਕੇ ਚਲਦਾ ਰਹਿਆ ਜਾਂ ਆਪਨਾ ਅੱਯੜ ਦੇਖੇ ਤਾਂ ਸਾਰਾ ਹੀ ਮੋਇਆ ਪਿਆ ਹੈ ਅੱਯੜ ਦੇਖਕਰ ਬੜਾ ਹੈਰਾਨ ਹੋਯਾ ਤੇ ਆਖਨ ਲੱਗਾ ਯਾ ਖ਼ੁਦਾਇ ਇਹ ਅੱਯੜ ਮੇਰਾ ਹੁਣ ਅਜੇ ਚੰਗਾ ਭਲਾ ਹੈਸੀ ਅਤੇ ਹੁਣ ਇਸਨੂੰ ਕਿਆ ਹੋਯਾ ਹੈ ਤਾਂ ਉਸਨੇ ਆਪਨੇ ਮਨ ਵਿੱਚ ਸਮਝਿਆ ਕਿ ਭਾਈ ਏਹ ਜੋ ਹੋਈ ਹੈ ਤਾਂ ਓਸ ਫ਼ਕੀਰ ਦੀ ਬਾਤ ਹੋਈ ਹੈ ਸੋ ਹੁਣ ਮੈਂ ਜਾਕਰ ਓਸੇ ਫ਼ਕੀਰ ਦੀ ਪੈਰੀਂ ਪਵਾਂ ਤਾਂ ਮੇਰਾ ਕੁਛ ਸਉਰੇ ਨਹੀਂ ਤਾਂ ਮੇਰਾ ਬੁਰਾ ਹਾਲ ਹੋਵੇਗਾ ਕਿਉਂਕਿ ਅੱਯੜ ਦਾ ਖਾਵਿੰਦ ਮੈਨੂੰ ਕਿਆ ਆਖੇਗਾ ਅਤੇ ਮੇਰਾ ਬਾਲ ਬੱਚਾ ਕਿਸਤਰਹ ਪਲੇਗਾ ਇਹ ਬਾਤ ਸਮਝ ਕਰ ਓਹ ਕਸ਼ਮੀਰੀ ਸ੍ਰੀ ਗੁਰੂ ਨਾਨਕ ਜੀ ਦੀ ਤਰਫ਼ ਨੂੰ ਚਲਿਆ ਓਸੇ ਤਰਹ ਅਪਨਾ ਦੁੰਬਿਆਂ ਦਾ ਅੱਯੜ ਛੱਡ ਕਰ ਗੁਰੂ ਨਾਨਕ ਜੀ ਦੇ ਪੈਰੀਂ ਜਾਇ ਪਿਆ ਅਤੇ ਆਖਣ ਲੱਗਾ ਹੇ ਗ਼ਰੀਬਨਿਵਾਜ਼ ਜੀ ਇਕ ਬੜੀ ਕੁਦਰਤ ਹੋਈ ਹੈ ਤਾਂ ਸ੍ਰੀ ਗੁਰੂ ਨਾਨਕ

ਜੀ ਕਹਿਆ ਕਹੁ ਭਾਈ ਕੀ ਬਾਤ ਹੋਈ ਹੈ ਤਾਂ ਉਸ ਪਾਲੀ ਨੇ ਕਹਿਆ ਹੇ ਸਾਈਂ ਲੋਕ ਜੀ ਮੈਂ ਨਿੱਤ ਹੀ ਦੁੰਬੇ ਚਾਰਦਾ ਫਿਰਦਾ ਹਾਂ ਇਸੇ ਬਾਤ ਉੱਪਰ ਮੇਰੀ ਅਤੇ ਮੇਰੇ ਟੱਬਰ ਦੀ ਗੁਜ਼ਰਾਨ ਚਲਦੀ ਹੈ ਅਤੇ ਇਸੀ ਕਰਕੇ ਮੇਰਾ ਬਾਲ ਬੱਚਾ ਪਲਦਾ ਹੈ ਅੱਜ ਮੈਂ ਘਰ ਤੋਂ ਦੁੰਬੇ ਚਾਰਨ ਵਾਸਤੇ ਆਯਾ ਸਾਂ ਅਤੇ ਅੱਯੜ ਚੰਗਾ ਭਲਾ ਛੱਡਕਰ ਆਪਦੀ ਤਰਫ਼ ਨੂੰ ਆਯਾ ਸਾਂ ਸੋ ਆਪਦਾ ਦੀਦਾਰ ਕੀਤਾ ਹੈ ਜਦ ਮੈਂ ਧੁਆਡੇ ਪਾਸੋਂ ਗਿਆ ਤੇ ਜਾਇਕਰ ਦੇਖਿਆ ਤਾਂ ਮੇਰਾ ਅੱਯੜ ਸਾਰਾ ਹੀ ਮੋਯਾ ਪਿਆ ਹੈ ਅਤੇ ਹੁਣ ਮੈਂ ਘਰ ਜਾਵਾਂਗਾ ਤਾਂ ਅੱਯੜ ਦਾ ਮਾਲਕ ਮੇਰਾ ਬਾਲ ਬੱਚਾ ਘਾਣੀ ਚਾਇ ਘੱਤੇਗਾ ਅਤੇ ਮੈਨੂੰ ਕ੍ਰਿਆ ਜਾਣਾਂ ਜੋ ਕਿਆ ਕਰੇਗਾ ਜੀ ਤਾਂਤੇ ਮੈਂ ਆਪਦੀ ਸ਼ਰਨ ਆਯਾ ਹਾਂ ਅਤੇ ਤੁਸੀ ਖ਼ੁਦਾਇ ਦੇ ਲੋਕ ਹੋ ਅਤੇ ਪਰਮੇਸ਼ਰ ਦੇ ਪਿਆਰੇ ਹੋ ਆਪ ਵਲੀ ਹੋ ਜੀ ਮੇਰੇ ਅਨਾਥ ਉੱਪਰ ਮੇਹਰਬਾਨੀ ਕਰੀਏ ਜੀ ਹੇ ਦੀਨ ਦਇਆਲ ਜੀ ਆਪ ਦਇਆ ਵਾਨ ਹੋ ਜੀ ਤਾਂ ਓਸਦੀਆਂ ਬਾਤਾਂ ਸੁਣਕਰ ਸ੍ਰੀ ਗੁਰੂ ਨਾਨਕ ਦੇਵ ਜੀ ਸਰਬ ਘਟਾਂ ਕੇ ਅੰਤਰ ਜਾਮੀ ਓਸ ਦੇ ਮਨ ਦੀ ਬੁੱਝਕਰ ਰਿਦੇ ਵਿੱਚ ਦਇਆ ਆਈ ਉਸਦੀ ਗ਼ਰੀਬੀ ਵੱਲ ਦੇਖਕੇ ਤਰਸ ਆਯਾ ਤੇ ਉਸ ਅਯਾਲੀ ਨੂੰ ਕਹਿਨ ਲੱਗੇ ਭਾਈ ਤੂੰ ਜਾਇਕੇ ਆਪਨੇ ਅੱਯੜ ਦੇ ਪਾਸ ਤੇ ਇਕ ਇਕ ਦੁੰਬੇ ਦੇ ਪਾਸ ਜਾਇਕਰ ਕਹੁ ਹੇ ਵਾਹਿਗੁਰੂ ਜੀ ਸੋ ਵਾਹਿ ਗੁਰੂ ਕਹਿਕਰ ਸਭ ਕੋ ਉਠਾਵਤਾ ਜਾਹ ਸੋ ਓਹ ਅਯਾਲੀ ਆਪਨੇ ਅੱਯੜ ਦੇ ਪਾਸ ਜਾਇਕਰ ਇਕ ਮਨ ਹੋਇਕਰ ਕਹਿਣ ਲੱਗਾ ਐ ਪਰਮੇਸ਼ਰ ਜੀ ਤੂੰ ਸਰਬਤ ਕਾ ਮਾਲਿਕ ਹੈਂ ਤਾਂ ਤੂੰ ਮੇਰੀ ਅਰਜ਼ ਸੁਣ ਕਰ ਮੇਰੇ ਅੱਯੜ ਨੂੰ ਮੁੜ ਸਾਬਤ ਕਰ ਇਹ ਕਹਿਕਰ ਓਹ ਅਯਾਲੀ ਵਾਹਿਗੁਰੂ ਆਖੇ ਤੇ ਦੁੰਬੇ ਨੂੰ ਹੱਥ ਲਾਵੇ ਦੁੰਬਾ ਉਠਕੇ ਚਰਨ ਲੱਗ ਪਵੇ ਇਸੇ ਤਰਹ ਸਾਰਾ ਅੱਯੜ ਉਠਕਰ ਚੁਗਨ ਲਗ ਪਿਆ ਤਾਂ ਓਹ ਅਯਾਲੀ ਦੇਖਕਰ ਬਹੁਤ ਹੈਰਾਨ ਹੋਇ ਗਿਆ ਤੇ ਫੇਰ ਅੱਯੜ ਛੱਡਕੇ ਸ੍ਰੀ ਗੁਰੂ ਦੇ ਪਾਸ ਜਾਇਕਰ ਚਰਨਾਂ ਪਰ ਢਹਿ ਪਿਆ ਤੇ ਆਖਨ ਲੱਗਾ ਹੇ ਮਹਾਪੁਰਖ ਜੀ ਮੇਰੇ ਉੱਪਰ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਇਹ ਆਖਕਰ ਓਹ ਅਯਾਲੀ ਸਾਰੀ ਰਾਤ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਾਸ ਬੈਠ ਰਹਿਆ ਤੇ ਅੱਯੜ ਸੁੰਵਾ ਹੀ ਚਰਦਾ ਰਹਿਆ ਜਾਂ ਅਗਲਾ ਦਿਨ ਹੋਯਾ ਤਾਂ ਓਸ ਅੱਯੜ ਦੇ ਖ਼ਾਵੰਦ ਨੇ ਆਖਿਆ ਭਾਈ ਅੱਯੜ ਮੇਰਾ ਰਾਤ ਘਰ ਨਹੀਂ ਆਯਾ ਮੈਂ ਚੱਲਕੇ ਦੇਖਾਂ ਕਿ ਕਿਉਂ ਨਹੀਂ ਆਯਾ ਤਾਂ ਓਹ ਢੂੰਡਦਾ ਢੂੰਡਦਾ ਓਥੇ ਆਇਕੇ ਦੇਖੇ ਤਾਂ ਕਿਆ ਦੇਖੇ ਜੋ ਅੱਯੜ ਸੁੰਵਾ ਚਰਦਾ ਹੈ ਤੇ ਅਯਾਲੀ ਗੁਰੂ ਜੀ ਦੇ ਪਾਸ ਬੈਠਾ ਹੈ ਤਾਂ ਓਸ ਅੱਯੜ ਦੇ ਖਾਵੰਦ ਨੇ ਦੇਖਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਦੇਖੇ ਤਾਂ ਸ੍ਰੀ ਗੁਰੂ ਜੀ ਵੀ ਬੜੇ ਮਸਤ ਹੋਇਕਰ ਬੈਠੇ ਹੈਨ ਅਤੇ ਨਾਲੇ ਓਹ ਅਯਾਲੀ ਭੀ ਮਸਤ ਹੋਇਕਰ ਬੈਠਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਅੱਗੇ ਓਸ ਅੱਯੜ ਦੇ ਮਾਲਕ ਨੇ ਕਹਿਆ ਹੇ ਮਹਾਂ ਪੁਰਖ ਜੀ ਏਹ ਅਯਾਲੀ ਰੋਜ਼ ਅੱਯੜ ਚਾਰਦਾ ਰਹਿੰਦਾ ਹੈਸੀ ਅਤੇ ਘਰ ਲੈ ਆਉਂਦਾ ਹੈਸੀ ਸੋ ਹੇ ਮੇਹਰਬਾਨ ਜੀ ਏਹ ਅਯਾਲੀ ਅੱਜ ਰਾਤ ਨੂੰ ਘਰ ਨਹੀਂ ਆਯਾ ਤਾਂ ਹੇ ਗੁਰੂ ਜੀ

ਮਹਾਰਾਜ ਅਸੀ ਏਸ ਦੀ ਤਲਾਇਸ਼ ਕਰਦੇ ਕਰਦੇ ਆਏ ਹਾਂ ਜੀ ਪਰ ਹੇ ਦੀਨਦਇਆਲ ਜੀ ਏਸ ਦੇ ਪਿੱਛੇ ਅਸਾਨੂੰ ਵੀ ਆਪ ਦਾ ਦੀਦਾਰ ਹੋਇ ਗਿਆ ਹੈ ਜੀ ਤਾਂ ਉਸ ਅਯਾਲੀ ਨੇ ਕਹਿਆ ਭਾਈ ਇਹ ਜੋ ਫ਼ਕੀਰ ਖ਼ੁਦਾਇ ਦਾ ਪਿਆਰਾ ਦੇਖਦੇ ਹੋ ਸੋ ਐਨ ਖ਼ੁਦਾਇ ਦਾ ਰੂਪ ਹੈ ਅਤੇ ਯਾ ਆਪ ਖ਼ੁਦਾਇ ਇਸਦੇ ਵਿੱਚ ਹੈ ਮਤ ਤੁਸੀ ਕੁਛ ਹੋਰ ਜਾਣਦੇ ਹੋਵੋ ਤਾਂ ਉਸ ਅੱਯੜ ਦੇ ਮਾਲਕ ਨੇ ਕਹਿਆ ਭਾਈ ਤੂੰ ਜੋ ਇਸ ਫ਼ਕੀਰ ਦੀ ਉਸਤਤ ਕਰਦਾ ਹੈਂ ਤੂੰ ਕਿਸਤਰਾਂ ਜਾਣਦਾ ਹੈਂ ਭਾਈ ਸੱਚ ਕਹੁ ਤਾਂ ਉਸ ਅਯਾਲੀ ਨੇ ਕਹਿਆ ਭਾਈ ਸੁਣੋ ਮੈਂ ਏਥੇ ਰੋਜ਼ ਦੁੰਬੇ ਚਾਰਦਾ ਸਾਂ ਜਾਂ ਮੈਂ ਕੱਲ ਏਥੇ ਆਯਾ ਤੇ ਅੱਯੜ ਨੂੰ ਛੱਡਕੇ ਏਨਾਂ ਦੇ ਪਾਸ ਆਇਕਰ ਮੈਂ ਏਨਾਂ ਨੂੰ ਕਹਿਆ ਭਾਈ ਤੁਸੀ ਚੋਰ ਹੋ ਅਥਵਾ ਰਾਹ ਪਾੜ ਹੋ ਐਸੀਆਂ ਐਸੀਆਂ ਬਿਅਦਬੀ ਦੀਆਂ ਬਾਤਾਂ ਬਹੁਤ ਹੀ ਆਖੀਆ ਤਾਂ ਏਨਾਂ ਸਾਈਂ ਦੇ ਪਿਆਰਿਆਂ ਮੈਨੂੰ ਏਹ ਆਖਿਆ ਭਾਈ ਤੂੰ ਜ਼ਾਹ ਜਾਇ ਕਰ ਆਪਨਾਂ ਕੰਮ ਕਰ ਜਾਂ ਮੈਂ ਏਥੋਂ ਗਿਆ ਤੇ ਜਾਇਕਰ ਦੇਖਾਂ ਤਾ ਅੱਯੜ ਵਿੱਚੋਂ ਇੱਕ ਦੁੰਬਾ ਨਹੀਂ ਜੀਂਵਦਾ ਸਾਰਾ ਅੱਯੜ ਮੋਯਾ ਪਿਆ ਹੈ ਮੈਂ ਦੇਖਕੇ ਬੜਾ ਦਿਲਗੀਰ ਹੋਯਾ ਤੇ ਦਿਲ ਵਿੱਚ ਵਿਚਾਰਿਆ ਕਿ ਭਾਈ ਮੈਂ ਉਸ ਫ਼ਕੀਰ ਦੀ ਬਿਅਦਬੀ ਕੀਤੀ ਹੈ ਤਾਂ ਮੈਂ ਮੁੜਕੇ ਏਨਾਂ ਦੇ ਚਰਨਾਂ ਉੱਪਰ ਆਇ ਪਿਆ ਤਾਂ ਏਨਾਂ ਦੇ ਮਨ ਵਿੱਚ ਦਯਾ ਆਈ ਤੇ ਮੇਰੇ ਤਾਈਂ ਆਖਿਆਨੇ ਭਾਈ ਜਾਇਕਰ ਤੂੰ ਸ੍ਰੀ ਵਾਹਿਗੁਰੂ ਆਖਕਰ ਦੁੰਬੇ ਨੂੰ ਉਠਾਇ ਲੈ ਤਾਂ ਭਾਈ ਮੈਂ ਆਇਕੇ ਵਾਹਿਗੁਰੂ ਆਖਾਂ ਤੇ ਦੁੰਬੇ ਨੂੰ ਹੱਥ ਲਾਵਾਂ ਏਸੇਤਰਾਂ ਸਾਰਾ ਅੱਯੜ ਉਠਾਇ ਲਿਆ ਸੋ ਭਾਈ ਇਸ ਕਰਕੇ ਮੈਂ ਸਮਝਿਆ ਹੈ ਜੋ ਏਹੋ ਖੁਦਾਇ ਦੇ ਪਿਆਰੇ ਹੈਨ ਯਾ ਆਪ ਖ਼ੁਦਾਇ ਹੈਨ ਅਤੇ ਭਾਈ ਹੁਣ ਤੁਸੀ ਆਪੋ ਆਪਨੇ ਦੁੰਬੇ ਘਰੀਂ ਲੈ ਜਾਹੋ ਤੇ ਮੇਰੇ ਭਰੋਸੇ ਉੱਪਰ ਮਤ ਛੱਡੋ ਤਾਂ ਉਨਾਂ ਲੋਕਾਂ ਕਹਿਆ ਭਾਈ ਤੂੰ ਸੱਚ ਆਖਦਾ ਹੈਂ ਤਾਂ ਓਨਾਂ ਅਪਨੇ ਦੁੰਬੇ ਘਰੋ ਘਰੀ ਲੈ ਆਂਦੇ ਤੇ ਵਸਦੀ ਵਿੱਚ ਧੁੰਮ ਆਇ ਘੱਤੀਆਨੇ ਕਹਿਆ ਸੁਣੋ ਭਾਈ ਏਸ ਸ਼ਹਿਰ ਦੇ ਬਾਹਰ ਫ਼ਕੀਰ ਆਯਾ ਹੈ ਪਰ ਐਨ ਖ਼ੁਦਾਇ ਦੀ ਸੂਰਤ ਹੈ ਅਤੇ ਚੌਦਾਂ ਦਿਨ ਉਸਨੂੰ ਬੈਠੇ ਹੋਏ ਹੈਨ ਅਤੇ ਕਿਸੇ ਓਨਾਂ ਦੀ ਖ਼ਬਰ ਵੀ ਨਹੀਂ ਲੀਤੀ ਏਹ ਬਾਤ ਸੁਣਕਰ ਸਬ ਲੋਕ ਸ਼ਹਿਰ ਦੇ ਓਥੇ ਆਇ ਸ੍ਰੀ ਗੁਰੂ ਜੀ ਦੀ ਪੈਰੀਂ ਪਏ ਅਤੇ ਕਹਿਨ ਲਗੇ ਹੇ ਫ਼ਕੀਰ ਸਾਈਂ ਲੋਕ ਜੀ ਅਸਾਥੋਂ ਬੜਾ ਗੁਨਾਹ ਹੋਯਾ ਹੈ ਜੋ ਅਸਾਂ ਆਪਦੀ ਕਿਸੇ ਤਰਾਂ ਦੀ ਟਹਿਲ ਨਹੀਂ ਕੀਤੀ ਸੋ ਸਾਨੂੰ ਆਪ ਬਖ਼ਸ਼ੋ ਜੀ ਅਸੀ ਦੁਨੀਆਂਦਾਰ ਸਦਾ ਹੀ ਗੁਨਹਗਾਰ ਹਾਂ ਤੇ ਆਪ ਪਰਮੇਸ਼ਰ ਦੇ ਪਿਆਰੇ ਹੋ ਸਾਡਾ ਗੁਨਾਹ ਨਾ ਵਿਚਾਰਨਾ ਜੀ ਅਸੀ ਭੁੱਲੇ ਹਾਂ ਆਪ ਬਖ਼ਸ਼ਨਹਾਰ ਹੋ ਜੀ ਜਿਉਂ ਜਾਣੋ ਸਾਨੂੰ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਏਹ ਅਰਜ਼ ਓਨਾਂ ਲੋਕਾਂ ਦੀ ਸੁਨਕਰ ਸ੍ਰੀ ਗੁਰੂ ਜੀ ਓਨਾਂ ਉੱਪਰ ਖ਼ੁਸ਼ੀ ਕੀਤੀ ਤੇ ਆਪਨੇ ਸਿੱਖ ਕੀਤੇ ਨਾਮ ਦਾਨ ਦਿੱਤਾ ਅਤੇ ਕਹਿਆ ਭਾਈ ਧਰਮ ਦੀ ਕ੍ਰਿਤ ਕਰਨੀ ਸੱਚ ਬੋਲਣਾ ਓਨਾਂ ਨੇ ਕਹਿਆ ਭਲਾ ਗੁਰੂ ਜੀ ਤਾਂ ਓਹ ਲੋਕ ਸ੍ਰੀ ਗੁਰੂ ਜੀ ਦੇ ਸਿੱਖ ਹੋਏ ਲੱਗੇ ਗੁਰੂ ਗੁਰੂ ਜਪਣ ਔਰ ਪਹਿਰ ਰਾਤ ਦੇ ਵਕਤ ਇਸ਼ਨਾਨ ਕਰਨ ਤੇ ਬਾਣੀ ਪੜ੍ਹਨ ਤੇ ਨਿੱਤ ਨੇਮ ਕਰਨ॥

ਏਕ ਪੰਡਤ ਕਸ਼ਮੀਰ ਵਿੱਚ ਰਹਿੰਦਾ ਸੀ ਉਸਨੇ ਸੁਣਿਆ ਜੋ ਇਕ ਫ਼ਕੀਰ ਏਥੇ ਆਯਾ ਹੈ ਤੇ ਮੈਂ ਭੀ ਦੇਖਾਂ ਕਿ ਕੈਸਾਕ ਹੈ ਪਰ ਉਸ ਪੰਡਤ ਦੇ ਪਾਸ ਪੂਜਾ ਪਾਠ ਦੀ ਸਮੱਗਰੀ ਸੀ ਅਤੇ ਉਸ ਦੇ ਗਲ ਵਿੱਚ ਸਾਲਗ੍ਰਾਮ ਦੀ ਪ੍ਰਿਤਮਾ ਸੀ ਅਤੇ ਕਰਮ ਕਾਂਡੀ ਸੀ ਪਰ ਉਸਦੇ ਮਨ ਵਿੱਚੋਂ ਦੂਜਾ ਭਾਉ ਜਾਂਦਾ ਨਹੀਂ ਸੀ ਸੋ ਓਹ ਪੰਡਤ ਵੀ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਗਿਆ ਤਾਂ ਸ੍ਰੀ ਗੁਰੂ ਜੀ ਦਾ ਭੇਖ ਦੇਖਕਰ ਰਾਮ ਰਾਮ ਕਹਿਕਰ ਬੈਠ ਗਿਆ ਅਤੇ ਜੋ ਉਸਦੇ ਮਨ ਮੇਂ ਦੂਜਾ ਭਾਉ ਸੀ ਉਸਦਾ ਸਦਕਾ ਉਸਦੀ ਪੂਜਾ ਥਾਇ ਨਹੀਂ ਸੀ ਪਉਂਦੀ ਤਾਂ ਸ੍ਰੀ ਗੁਰੂ ਨਾਨਕ ਜੀ ਬਚਨ ਕੀਤਾ ਹੇ ਪੰਡਤ ਜੀ ਤੁਸੀ ਵੀ ਕੁਛ ਆਖਹੁ ਤਾਂ ਪੰਡਤ ਨੇ ਕਹਿਆ ਹੇ ਭਗਤ ਜੀ ਮੇਰੇ ਮਨ ਵਿੱਚੋਂ ਦੂਜਾ ਭਾਉ ਨਹੀਂ ਜਾਂਦਾ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਪੰਡਤ ਜੀ ਤੁਸੀ ਜਾਇਕਰ ਗੁਰੂ ਕਰੋ ਤਾਂ ਤੁਮਾਰਾ ਦੂਜਾ ਭਾਉ ਦੂਰ ਹੋਵੇਗਾ ਤਾਂ ਪੰਡਤ ਨੇ ਕਹਿਆ ਹੇ ਗੁਰੂ ਜੀ ਮੈਂ ਗੁਰੂ ਕਿਸਨੂੰ ਕਰਾਂ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਹੇ ਪੰਡਤ ਜੀ ਉਦਿਆਨ ਵਿੱਚ ਚਾਰ ਫ਼ਕੀਰ ਬੈਠੇ ਹੈਂ ਉਨਾਂ ਨੂੰ ਜਾਇ ਕਰ ਪੁੱਛ ਓਹ ਤੇਰੇ ਤਾਈਂ ਜੋ ਦੱਸਨਗੇ ਉਸਨੂੰ ਗੁਰੂ ਕਰੀਂ ਤਾਂ ਓਹ ਪੰਡਤ ਉਥੋਂ ਉਠ ਕਰ ਉਜਾੜ ਮੇਂ ਗਿਆ ਜਾਇਕਰ ਦੇਖੇ ਤਾਂ ਕਿਆ ਦੇਖੇ ਜੋ ਫ਼ਕੀਰ ਚਾਰ ਉਥੇ ਬੈਠੇ ਹੈਨ ਸੋ ਪੰਡਤ ਉਨਾਂ ਤਾਈਂ ਮੱਥਾ ਟੇਕ ਕਰ ਬੈਠ ਗਿਆ ਤੇ ਉਨਾਂ ਕਹਿਆ ਪੰਡਤ ਜੀ ਕੀਕਰ ਆਏ ਹੋ ਤਾਂ ਉਸ ਪੰਡਤ ਨੇ ਕਹਿਆ ਹੇ ਸੰਤ ਜੀ ਮੈਂ ਗੁਰੂ ਕਰਨਾ ਹੈ ਜੋ ਮੇਰੇ ਤਾਈਂ ਕਹੋ ਸੋ ਮੈ ਕਰਾਂ ਤਾਂ ਉਨਾਂ ਸੰਤਾਂ ਨੇ ਕਹਿਆ ਪੰਡਤ ਜੀ ਓਹ ਜੇਹੜਾ ਉੱਚਾ ਮਕਾਨ ਹੈ ਓਥੇ ਤੇਰਾ ਗੁਰੂ ਹੈ ਓਹ ਤੈਨੂੰ ਦੱਸੇਗਾ ਤੂੰ ਉਸ ਪਾਸ ਜਾਹ ਤਾਂ ਪੰਡਤ ਜੀ ਉਸ ਮੰਦ੍ਰ ਦੇ ਬਾਹਰ ਜਾਇਕਰ ਮੱਥਾ ਟੇਕਕਰ ਉਸਦੇ ਅੰਦਰ ਜਾਇ ਝਾਤੀ ਪਾਈ ਤਾਂ ਕਿਆ ਦੇਖੇ ਜੋ ਓਥੇ ਸੂਹੇ ਬਸਤ੍ਰ ਪਹਿਨ ਕਰ ਇਕ ਇਸਤ੍ਰੀ ਬਹੁਤ ਸਰੂਪ ਵਾਲੀ ਬੈਠੀ ਹੈਸੀ ਪਰ ਆਪਨੇ ਧਯਾਨ ਖੇਡ ਰਹੀਸੀ ਅਤੇ ਉਸਦੇ ਪੈਰੀਂ ਜੁੱਤੀ ਸੀ ਸੋ ਉਸਨੇ ਜੁੱਤੀ ਉਤਾਰ ਕਰ ਸੁੱਟੀ ਤਾਂ ਪੰਡਤ ਦੇ ਸਿਰ ਵਿਚ ਵੱਜੀ ਤਾਂ ਪੰਡਤ ਜੀ ਓਥੋਂ ਰੋਂਦਾ ਪਿਟਦਾ ਉਨਾਂ ਸੰਤਾਂ ਪਾਸ ਆਯਾ ਤੇ ਉਨਾਂ ਸੰਤਾਂ ਕਹਿਆ ਕਹੁ ਪੰਡਤ ਜੀ ਗੁਰੂ ਮਿਲਿਆ ਹਈ ਤਾਂ ਪੰਡਤ ਨੇ ਆਪਨੀ ਸਭ ਹਕੀਕਤ ਕਹਿਕਰ ਸੁਣਾਈ ਤਾਂ ਉਨਾਂ ਸੰਤਾਂ ਨੇ ਕਹਿਆ ਹੇ ਪੰਡਤ ਜੀ ਓਹ ਤਾਂ ਮਾਯਾ ਹੈ ਜਿਸਦੀ ਤੂੰ ਪੂਜਾ ਕਰਦਾ ਹੈਂ ਤਾਂ ਓਹ ਪੰਡਤ ਫੇਰ ਸ੍ਰੀ ਗੁਰੂ ਨਾਨਕ ਜੀ ਦੀ ਚਰਨੀਂ ਆਇ ਪਿਆ ਤੇ ਕਹਿਓਸ ਹੇ ਗੁਰੂ ਜੀ ਮੇਰੇ ਉੱਪਰ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਮੈਂ ਭੁੱਲਾ ਹਾਂ ਜੀ ਅਤੇ ਜੋ ਸਮੱਗ੍ਰੀ ਸੀ ਸੋ ਸਭ ਸੱਟ ਘੱਤੀ ਅਤੇ ਪੁਸਤਕ ਲੁਟਾਇ ਦਿੱਤੇ ਤੇ ਸ੍ਰੀ ਗੁਰੂ ਨਾਨਕ ਜੀ ਦਾ ਸਿੱਖ ਹੋਯਾ ਲੱਗਾ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਉਸ ਪੰਡਤ ਦੇ ਪ੍ਰਥਾਇ ਪਰ ਇਕ ਸ਼ਲੋਕ ਉਚਾਰਿਆ ॥

ਗੁਰ ਮਿਲਿਐ ਮਨ ਰਹਸੀਐ ਜਿਉ ਵੁੱਠੈ ਧਰਣ ਸੀਗਾਰ॥ ਸਭ ਦਿੱਸੈ ਹਰੀਆ ਵਲੀ ਸਰ ਭਰੇ ਸੁਭਰ ਤਾਲ॥ ਅੰਦਰ ਸੱਚੇ ਰੰਗ ਜਿਉ ਮੰਜੀਠੈ ਲਾਲ ਗੁਲਾਲ॥ ਕਮਲ ਬਿਗਸੈ ਸੱਚ ਮਨ ਗੁਰ ਕੈ ਸਬਦ ਨਿਹਾਲ॥ ਮਨਮੁਖ ਦੂਜੀ ਤਰਫ਼ ਹੈ ਵੇਖਹੁ

ਨਦਰ ਨਿਹਾਲ॥ਫਾਹੀ ਫਾਥੇ ਮ੍ਰਿਗ ਜਿਉ ਸਿਰ ਦਿੱਸੈ ਜਮਕਾਲ॥ਖੁਧਿਆ ਤ੍ਰਿਸ਼ਨਾ ਨਿੰਦਾ ਬੁਰੀ ਕਾਮ ਕ੍ਰੋਧ ਵਿਕਰਾਲ॥ਏਨੀ ਅਖੀਂ ਨਦਰ ਨ ਆਵਈ ਜਿਚਰ ਸਬਦ ਨ ਕਰੇ ਵਿਚਾਰ॥ ਤੁਧ ਭਾਵੈ ਸੰਤੋਖੀਆ ਚੁਕੈ ਆਲ ਜੰਜਾਲ॥ ਮੂਲ ਰਹੈ ਗੁਰ ਸੇਵਿਐ ਗੁਰ ਪਉੜੀ ਬੋਹਿਥ॥ਨਾਨਕ ਲੱਗੀ ਤੱਤ ਲੈ ਤੂੰ ਸੱਚਾ ਮਨ ਸੱਚ॥ ੧॥

ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਕਹਿਆ ਤਾਂ ਹੋਰ ਪੰਡਤ ਕਸ਼ਮੀਰ ਦੇ ਸੱਭੇ ਰਲਕਰ ਸ੍ਰੀ ਗੁਰੂਜੀ ਦੇ ਪਾਸ ਆਇ ਬੈਠੇ ਤੇ ਕਹਿਣ ਲੱਗੇ ਹੇ ਸ੍ਰੀ ਗੁਰੂ ਨਾਨਕ ਜੀ ਅਸੀ ਸਭ ਵੇਦਪਾਠ ਕਰਦੇ ਹਾਂ ਤੇ ਪੁਰਾਣ ਸੁਣਦੇ ਹਾਂ ਅਤੇ ਸਾਡੇ ਮਨ ਵਿਚੋਂ ਹੰਕਾਰ ਨਹੀਂ ਜਾਂਦਾ ਐਸੀ ਕ੍ਰਿਪਾ ਦ੍ਰਿਸ਼ਟੀ ਕਰੋ ਜੋ ਸਾਡੇ ਮਨ ਦਾ ਹੰਕਾਰ ਦੂਰ ਹੋਜਾਵੇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਉਨਾਂ ਪੰਡਤਾਂਦੀ ਬੇਨਤੀ ਸੁਣ ਕਰ ਉਨਾਂ ਦੇ ਪ੍ਰਥਾਇ ਪਰ ਸ਼ਬਦ ਉਚਾਰਨ ਕੀਤ॥ ਸਿਰੀਰਾਗ ਮਹਲਾ ੧

ਲਬ ਕੁੱਤਾ ਕੂੜ ਚੂਹੜਾ ਠਗ ਖਾਧਾ ਮੁਰਦਾਰ॥ਪਰ ਨਿੰਦਾ ਪਰਮਲ ਮੁਖ ਸੁਧੀ ਅਗਨਿ ਕ੍ਰੋਧ ਚੰਡਾਲ॥ ਰਸ ਕਸ ਆਪ ਸਲਾਹਣਾ ਏਹ੍ਰਕਰਮ ਮੇਰੇ ਕਰਤਾਰ॥੧॥ ਬਾਬਾ ਬੋਲੀਐ ਪਤਿ ਹੋਇ॥ ਉੱਤਮ ਸੇ ਦਰ ਊਤਮ ਕਹੀਅਹਿ ਨੀਚ ਕਰਮ ਬਹਿਰੋਇ॥੧॥ ਰਹਾਉ॥ਰਸੁ ਸੁਇਨਾ ਰਸ ਰੁਪਾ ਕਾਮਣ ਰਸੁ ਪਰਮਲ ਕੀ ਵਾਸ॥ਰਸ ਘੋੜੇ ਰਸ ਸੇਜਾਂ ਮੰਦਰ ਰਸੁ ਮੀਠਾ ਰਸ ਮਾਸ॥ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸ॥੨॥ਜਿਸ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣ॥ਫਿਕਾ ਬੋਲ ਵਿਗੁੱਚਣਾ ਸੁਣ ਮੂਰਖ ਮਨ ਅਜਾਣ॥ਜੋ ਤਿਨ ਭਾਵਹਿ ਸੇ ਭਲੇ ਹੋਰ ਕਿ ਕਹਣ ਵਖਾਣ॥ ੩ ॥ਤਿਨ ਮਤਿ ਤਿਨ ਪਤਿ ਤਿਨ ਧਨ ਪਲੈ ਜਿਨ ਹਿਰਦੈ ਰਹਿਆ ਸਮਾਇ॥ਤਿਨਕਾ ਕਿਆ ਸਾਲਾਹਣਾ ਅਵਰ ਸੁਆਲਿਓ ਕਾਇ॥ਨਾਨਕ ਨਦਰੀ ਬਾਹਰੇ ਰਾਚੈ ਦਾਨ ਨ ਨਾਇ॥੪॥੧॥ ਤਿਸਕਾ ਪਰਮਾਰਥ ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ਸੁਣੋ ਪੰਡਤ ਜੀ ਲੋਭ ਜੋ ਹੈ ਸਰੀਰ ਮੇਂ ਸੋ ਕੁੱਤਾ ਹੈ ਤੇ ਝੂਠ ਚੰਡਾਲ ਹੈ ਤੇ ਠੱਗੀ ਕਰਨੀ ਮੁਰਦੇ ਦੇ ਸਮਾਨ ਹੈ ਪਰ ਨਿੰਦਾ ਚੂਹੜੀ ਹੈ ਪਰਮਲ ਜੋ ਹੈ ਸੋ ਅਗਨ ਦੇ ਸਮਾਨ ਹੈਂ ਰਸ ਕਸ ਇੱਤਿਆਦਿਕ ਖੋਟੇ ਕਰਮ ਹੈਨ ਤੋ ਪਰਮੇਸ਼ਰ ਦਾ ਨਾਮ ਕੈਸੇ ਰਿਦੇ ਮੇਂ ਪ੍ਰਵੇਸ਼ ਕਰੇ ਤੇ ਜਬ ਲਗ ਸਤਸੰਗ ਨਹੀਂ ਹੁੰਦਾ ਤਬ ਲਗ ਮਨ ਸੁੱਧ ਨਹੀਂ ਹੋਤਾ ਜੋ ਉੱਤਮ ਕਰਮ ਕਰਦੇ ਹੈਨ ਸੋ ਉੱਤਮ ਹੈਨ ਤੇ ਜੋ ਨੀਚ ਕਰਮ ਕਰਦੇ ਹੈਨ ਸੋ ਨੀਚ ਹੈਨ ਤੈਸੇ ਹੇ ਪੰਡਤ ਜੀ ਨਾਮ ਜਪੇ ਅਥਵਾ ਸੁਣੇ ਤੇ ਮਨਨ ਕਰੇ ਤਾਂ ਇਸ ਜੀਵ ਦੇ ਸਰੀਰ ਮੇਂ ਸ਼ਾਂਤ ਨਿਵਾਸ ਕਰਦੀ ਹੈ ਤਾਂ ਵੋਹ ਪੁਰਖ ਪਰਮੇਸ਼ਰ ਦੇ ਲੋਕ ਕੋ ਪ੍ਰਾਪਤ ਹੋਤੇ ਹੈਨ ਏਹ ਉਪਦੇਸ਼ ਸੁਣਕਰ ਓਹ ਪੰਡਤ ਸ੍ਰੀ ਗੁਰੂ ਜੀ ਕੇ ਸਿੱਖ ਹੋਏ ਅਤੇ ਲੱਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਭਾਈ ਵਿੱਦਿਆ ਕਾ ਅਭਿਮਾਨ ਨਹੀਂ ਕਰਨਾ ਅਤੇ ਸੰਤਾਂ ਦੀ ਟਹਿਲ ਕਰਨੀ ਆਏ ਅਭਿਆਗਤ ਦੀ ਸੇਵਾ ਕਰਨੀ ਧਰਮ ਮੇਂ ਅਸਥਿਤ ਰਹਿਣਾ ਔਰ ਨਾਮ ਦਾਨ ਇਸ਼ਨਾਨ ਕਰਨਾ ਤੇ ਝੂਠ ਨਹੀਂ ਬੋਲਣਾ ਤੇ ਧਰਮ ਦੀ ਕਮਾਈ ਕਰਨੀ ਏਹ ਕਹਿਕਰ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ॥

# ਸਾਖੀ ਹੋਰ ਚਲੀ

## ਗੋਸ਼ਟਿ ਭਾਈ ਅਜਿੱਤੇ ਰੰਧਾਵੇ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਬਾਬਾ ਨਾਨਕ ਜੀ ਨਗਰ ਕਰਤਾਰਪੁਰ ਧਰਮਸਾਲਾ ਵਿੱਚ ਇਕੰਤ ਬਹੁਤ ਬੈਰਾਗਕੇ ਘਰ ਵਿੱਚ ਛਪ ਬੈਠਾ ਥਾ ਤਿਸ ਸਮੇ ਸਿਰੀਰਾਗ ਵਿੱਚ ਸ਼ਬਦ ਗਾਂਵਦਾ ਸੀ॥

ਸਿਰੀ ਰਾਗ ਮਹਲਾ ੧ ॥ ਕੋਟਿ ਕੋਟੀ ਮੇਰੀ ਆਰਜਾ ਪਉਣ ਪੀਅਣ ਅਪਿਆਉ॥ ਚੰਦ ਸੂਰਜ ਦੁਇ ਗੁਫੈ ਨ ਦੇਖਾ ਸੁਪਨੇ ਸਵਨ ਨ ਥਾਉ ॥ ਭੀ ਤੇਰੀ ਕੀਮਤਿ ਨਾਪਵੈ ਹਉਂ ਕੇਵਡ ਆਖਾਨਾਉ॥ ੧॥ ਸਾਚਾ ਨਿਰੰਕਾਰ ਨਿਜ ਥਾਉ॥ ਸੁਣਿ ਸੁਣਿ ਆਖਣ ਆਖਣਾ ਜੇ ਭਾਵੈ ਕਰੈ ਤਮਾਉ ॥ ੧ ॥ ਰਹਾਉ ॥ ਪੰਖੀਹੋਇਕੈ ਜੇ ਭਵਾਂ ਸੈ ਅਸਮਾਨੀ ਜਾਉ॥ ਨਦਰੀ ਕਿਸੇ ਨ ਆਵਊ ਨਾ ਕਿਛੁ ਪੀਆ ਨ ਖਾਉ॥ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡ ਆਖਾ ਨਾਉ॥ ੨ ॥ ਕੁਸਾਂ ਕੱਟੀਆਂ ਵਾਰ ਵਾਰ ਪੀਸਣ ਪੀਸਾ ਪਾਉ ॥ ਅੱਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ॥ ਭੀ ਤੇਰੀ ਕੀਮਤਿਨਾ ਪਵੈ ਹਉ ਕੇਵਡ ਆਖਾ ਨਾਉ॥੩॥ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈਭਾਉ॥ਮੱਸੂ ਤੋਟਿ ਨ ਆਵਈ ਲੇਖਣ ਪਉਣ ਚਲਾਉ॥ਭੀਤੇਰੀਕੀਮਤਿਨਾਪਵੈਹਉਕੇਵਡਆਖਾ ਨਾਉ॥੪॥

ਜਾਂ ਸ੍ਰੀ ਗੁਰੂ ਬਾਬੇ ਨਾਨਕ ਜੀ ਏਹ ਸ਼ਬਦ ਉਦਾਸ ਰੂਪ ਬੈਰਾਗ ਦੇ ਘਰ ਗਾਂਵਿਆ ਤਾਂ ਭਾਈ ਅਜਿੱਤੇ ਰੰਧਾਵੇ ਸੁਣਿਆਂ ਸੁਨ ਕਰ ਡਰ ਗਿਆ ਭੈਮਾਨ ਹੋਇਕਰ ਹਜੂਰ ਸ੍ਰੀ ਗੁਰੂ ਬਾਬੇ ਅੱਗੇ ਹੱਥ ਜੋੜ ਕੇ ਆਯਾ ਜਾਂ ਦੇਖੇ ਤਾਂ ਸਬਦ ਕਰਕੇ ਬੈਰਾਗ ਕਰਦੇ ਹੈਨ ਅਰ ਬਹੁਤ ਉਦਾਸੀਦੇ ਘਰ ਹੈਨ ਤਾਂ ਮੱਥਾ ਟੇਕ ਕਰ ਬੈਠਾ ਤਾਂ ਭਾਈ ਅਜਿਤਾ ਰੰਧਵਾ ਸ੍ਰੀ ਗੁਰੂ ਬਾਬੇ ਜੀ ਕਾ ਸੁਭਾਵ ਦੇਖਕਰ ਬਹੁਤ ਹੀ ਦਲਗੀਰ ਹੋਯਾ ਜਾਂ ਘੜੀਆਂ ਦੁਇਕ ਬੀਤੀਆਂ ਤਾਂ ਸਤਿਗੁਰ ਦਇਆਲ ਹੋਯਾ ਤਾਂ ਆਖਿਆ ਬੱਚਾ ਤੂੰ ਭੈਮਾਨ ਕਿਉਂ ਹੋਂਦਾ ਹੈਂ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਤੇਰਾ ਬਚਨ ਸੁਣਕੇ ਬਹੁਤ ਮਨ ਵਿੱਚ ਗਿਣਤੀ ਆਈ ਹੈ ਜੇ ਭਾਵੈ ਤਾਂ ਅਰਦਾਸ ਸੁਣੀਐਤਾਂ ਬਚਨ ਹੋਯਾ ਬੱਚਾ ਅਜਿੱਤਿਆ ਅਰਦਾਸ ਗੁਰੂ ਸੁਣਦਾਹੈ ਜੋ ਕੁਛ ਪੁੱਛੇਂਗਾ ਸੋ ਨਿਸ਼ਾ ਹੋਵੇਗੀ ਤਾਂ ਗੁਰੂ ਕੇ ਬਚਨ ਪਾਇਕਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਜੀ ਜੇ ਤੂੰ ਮੇਹਰਬਾਨ ਹੋਯਾ ਹੈਂ ਤਾਂ ਇਸ ਪਦ ਕਾ ਵੀਚਾਰ ਸਮਝਾਈਐ ਤਾਂ ਬਚਨ ਹੋਯਾ ਸ਼ਾਬਾਸ਼ ਬੱਚਾ ਅਜਿੱਤਿਆ ਤੈਂ ਭਲੀ ਬਾਤ ਪੁੱਛੀ ਹੈ ਸਿੱਖ ਤੇ ਪੁੱਤ੍ਰ ਏਹੋ ਜੇਹੇ ਲੋੜੀਦੇ ਹਨ ਜਿਸ ਕਰਕੇ ਸਿੱਖੀ ਕਾ ਉਧਾਰ ਹੋਵੇ ਬੱਚਾ ਅਜਿੱਤਿਆ ਤੈਂ ਭਲੀ ਬਾਤ ਪੁੱਛੀ ਹੈ ਇਸ ਪਦ ਕਾ ਬੀਚਾਰ ਏਹ ਹੈ ਜੇ ਕੋਈ ਕਹੇ ਜੋ ਮੈਂ ਬੇਸ਼ੁਮਾਰ ਜੀ ਕੀ ਅੰਤ ਪਾਵਾਂ ਤਾਂ ਨਹੀਂ ਪਾਈ ਜਾਤੀ ਤਾਂ ਉਸਦੇ ਵਾਸਤੇ ਕਿਤਨੇ ਜਤਨ ਕਰਤੇ ਹੈਨ ਜੋ ਕੋਈ ਆਖੇ ਜੋ ਮੈਂ ਪਉਣ ਕਾ ਅਹਾਰ ਕੀਤਾ ਕਿਛੁ ਨਾਹੀਂ ਹੋਂਦਾ ਜਿਚਰ ਚੰਦ ਸੂਰਜ ਇਕ ਗੁਫਾ ਵਿੱਚ ਨ ਹੋਵਨ ਤਿਚਰ ਸੁਪਨੈ ਸਉਣ ਨਾਹੀਂ ਮਿਲਦਾ ਅਤੇ ਸੱਚੇ ਨਿਰੰਕਾਰ ਕਾ ਵਾਸ ਜੋ ਹੈ ਸੋ ਨਿਜਥਾਉਂ ਵਿਚਹੈ ਜਾਂ ਨਿਜਥਾਉਂ ਦਿੱਸੇ

ਤਾਂ ਆਵਾਗਉਣ ਤੇ ਰਹਿਤ ਹੋਵੇ ਨਿਜ ਥਾਉਂ ਇਹ ਆਪਨੇ ਘਟ ਵਿਚ ਪਰਮੇਸ਼ਰ ਵਸਦਾ ਹੈ ਅਤੇ ਜੋ ਸ਼ੁਮਾਰ ਦੀ ਦਰਗਾਹ ਵਲ ਦਿਸਦਾ ਹੈ ਤਾਂ ਓੜਕ ਅੰਤ ਕੁਛ ਨਹੀਂ ਜਿਸ ਕਰਕੇ ਓਸਦੀ ਕੀਮਤ ਪਾਵੇ ਤਿਸਦਾ ਹਉਂ ਕੇਵਡ ਕਰਕੇ ਨਾਵ ਸਲਾਈਂ ਜੋ ਏਵਡ ਸਾਹਿਬ ਹੈ ਪਰ ਸੁਣ ਸੁਣ ਬੇਦ ਸ਼ਾਸਤ੍ਰ ਸਿੱਧ ਸਾਧਿਕ ਹੁਲਾਸ ਕਰਦੇ ਹੈਨ ਪਰਮੇਸ਼ਰ ਸਰਬਮਈ ਹੈ ਪਰ ਡਿੱਠਾ ਕਿਸੇ ਨਾਹੀਂ ਜੋ ਇਸ ਰੰਗ ਰੂਪ ਵਿੱਚ ਹੈ ਤਿਸ ਕਰਕੇ ਜੋ ਭਾਵਸ ਤਾਂ ਕਰੇ ਤਾਂ ਉ ਤਿਸਕੇ ਅੰਤ ਕਾਰਨ ਕੇਤੇ ਉਪਾਉ ਕਰਦੇ ਹੈਨ ਜੋ ਕਿਵੇਂ ਬੇਸ਼ੁਮਾਰ ਕਾ ਅੰਤ ਆਵੇ ਭਾਈ ਅਜਿੱਤਿਆ ਜੇ ਕੋਈ ਆਖੇ ਹਉਂ ਪੰਖੀ ਹੋਇਕੇ ਭਵਾਂ ਅਤੇ ਸੈ ਅਸਮਾਨੀ ਉੱਡਕੇ ਜਾਇ ਚੜ੍ਹਾਂ ਅਤੇ ਨਾ ਕਿਛੁ ਪੀਵੇ ਨਾ ਕੁਛ ਖਾਵੇ ਅਤੇ ਨਦਰੀ ਭੀ ਕਿਸੇਨੂੰ ਨਾ ਆਵੇ ਤਾਂ ਭੀ ਕੀਮਤ ਬੇਸ਼ੁਮਾਰ ਦੀ ਪਾਈ ਨਹੀਂ ਜਾਂਦੀ ਅਤੇ ਓਸਦਾ ਅੰਤ ਕੋਈ ਨਾਹੀਂ ਜਾਣਦਾ ਅਤੇ ਜੋ ਕੋਈ ਆਪ ਕੁਹਾਇ ਕੁਹਾਇਕੇ ਕਟ ਕਟਕੇ ਚੱਕੀ ਕਰ ਚਾਇ ਪੀਸਾਈਐ ਅਤੇ ਜੇ ਭਸਮ ਹੋਇਕਰ ਖੇਹ ਸੇਤੀ ਰਲਾਯਾ ਜਾਵੇ ਤਾਂ ਓਸਦੀ ਕੀਮਤ ਨਾਹੀਂ ਪਉਂਦੀ ਅਤੇ ਜੇ ਕੋਈ ਆਖੇ ਜੋ ਮੈਂ ਪਰਮੇਸ਼ਰ ਦਾ ਨਾਉਂ ਲਿਖ ਪੜ੍ਹ ਭਾਉ ਕਰੀਂ ਅਤੇ ਮਸ ਅਤੇ ਕਲਮ ਕੀ ਤੋਟ ਕਦੇ ਆਵੇ ਨਾਹੀਂ ਅਤੇ ਪਉਣ ਕੀ ਨਿਆਈਂ ਲਿੱਖਣ ਚਲਾਇ ਜਾਣਦਾ ਹੋਵੇ ਤਾਂ ਭੀ ਬੇਸ਼ੁਮਾਰ ਕੀ ਕੀਮਤ ਨਾਹੀਂ ਪਉਂਦੀ ਅਤੇ ਰਹਿੰਦਾ ਭੀ ਇਸਕੇ ਬੀਚ ਹੀ ਹੈ ਸਰਬ ਮਹਿ ਸਮਾਯਾ ਹੈ ਅਰ ਆਖਿਆ ਨਾਹੀਂ ਜ਼ਾਂਦਾ ਪਰ ਜੇ ਕੋਈ ਓਸਦੇ ਦੁਆਰੇ ਪਰ ਜਾਇ ਕੇ ਢਹਿ ਪਵੇ ਪਾਲਾ ਘਾਮ ਸਿਰ ਪਰ ਝੱਲੇ ਜੇ ਭਾਵਸ ਤਾਂ ਕਿਤੇ ਵੇਲੇ ਸਮਾਲ ਕਰੇ ਨਾਹੀਂ ਤਾਂ ਚਤਰਾਈ ਕੀਤਿਆਂ ਨਹੀਂ ਪਾਯਾ ਜਾਂਦਾ ਤਾਂ ਫਿਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਏਥੇ ਕਿਉਂ ਹੋਰ ਵਰਤਾਰਾ ਵਰਤਿਆ ਹੈ ਅਤੇ ਸੰਸਾਰ ਹੋਰਨਾਂ ਬਾਤਾਂ ਵਿੱਚ ਪਚ ਪਚ ਮਰਦਾ ਹੈ ਜੋ ਅਮਕਾ ਬੇਦ ਸੁਣੀਐ ਅਮਕਾ ਧਰਮ ਕਰੀਐ ਤਾਂ ਪਰਮੇਸ਼ਰ ਕਉ ਮਿਲੀਐ ਏਹ ਬਾਤ ਕਿਉਂ ਕਰ ਹੈ ਜੀ ਤਾਂ ਬੋਲਣਾ ਹੋਯਾ ॥ ਸ਼ਲੋਕ ॥ ਨਾ ਭੀਜੈ ਰਾਗੀ ਨਾਦੀ ਬੇਦ ॥ ਨਾ ਭੀਜੈ ਸੁਰਤੀ ਧਿਆਨੀ ਜੋਗ ॥ ਨਾ ਭੀਜੈ ਸੋਗੀ ਕੀਤੇ ਰੋਜ ॥ ਨਾ ਭੀਜੈ ਰੂਪੀ ਮਾਲੀ ਰੰਗ ॥ ਨਾ ਭੀਜੈ ਬਾਹਰ ਬੈਠਿਆਂ ਸੁੰਨਿ ॥ ਨਾ ਭੀਜੈ ਭੇੜ ਮਰਹਿ ਭਿੜ ਸੂਰ ॥ ਨਾ ਭੀਜੈ ਕੇਤਕ ਹੋਵੈ ਧੂੜ ॥ ਲੇਖਾ ਲਿਖੀਐ ਮਨ ਕੈ ਭਾਇ ॥ ਨਾਨਕ ਭੀਜੈ ਸਾਚੈ ਨਾਇ ॥ ੨ ॥

ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਓਹ ਬੇਸ਼ੁਮਾਰ ਅਗਮ ਪਰਮੇਸ਼ਰ ਹੈ ਬੇਪਰਵਾਹ ਹੈ ਨਾਹੀਂ ਭਿਜਦਾ ਭਾਵੇਂ ਕੋਈ ਰਾਗ ਨਾਦ ਗਾਵੇ ਭਾਵੇਂ ਬੇਦ ਸੁਣਾਵੇ ਭਾਵੇਂ ਕੋਈ ਗਿਆਨ ਸੁਰਤ ਕਰੇ ਭਾਵੇਂ ਕੋਈ ਸੋਗ ਕਰਕੇ ਬਹੇ ਨਾ ਰੂਪ ਮਾਲ ਕਰਕੇ ਭਿਜਦਾ ਹੈ ਨਾ ਦਾਨ ਪੁੰਨ ਕੀਏ ਭਿਜਦਾ ਹੈ ਸੁਣ ਭਾਈ ਸੂਰਮੇ ਕਾ ਮਹਾਤਮ ਸਭ ਤੇ ਵੱਡਾ ਕਹਿੰਦੇ ਹੈਨ ਜੋ ਭਿੜ ਮਰੀਐ ਤਾਂ ਬੀ ਨਹੀਂ ਭਿਜਦਾ ਜੋ ਕਹੇ ਹਉਂ ਧੂੜ ਹੋਇ ਰਹਾਂ ਤਾਂ ਭੀ ਪਰਮੇਸ਼ਰ ਨਾਹੀ ਭਿਜਦਾ ਬਿਨਾਂ ਸੱਚੇ ਨਾਮ ਨਹੀਂ ਭਿਜਦਾ ਸੱਚ ਨਾਮ ਜੋ ਹੈ ਸੋ ਮਨ ਕੇ ਅੰਤਰ ਲਿਖਿਆ ਹੋਯਾ ਹੈ ਓਸਕਾ ਰੂਪ ਸੱਚ ਹੈ ਹੋਰ ਚਤਰਾਈਆਂ ਕੀਤਿਆਂ ਓਹ ਨਾਹੀਂ ਭਿਜਦਾ ਬੇਦ ਸ਼ਾਸਤ੍ਰ ਪੁਰਾਨ ਏਹ ਜੋਗ

ਅਭਿਆਸ ਜੋ ਹੈ ਸੋ ਭੀ ਸਾਧਾਂ ਕੇ ਬਚਨ ਹੈਨ ਪਰ ਤ੍ਰਿਹੁ ਗੁਣਾਂ ਦਾ ਵਰਤਾਰਾ ਹੈ ਬੱਚਾ ਸਤਵਾਦੀ ਹੋਇ ਰਹੀਐ ਨਿੰਦਾ ਅਤੇ ਚਿੰਦਾ ਕਿਸੇ ਦੀ ਨ ਕਰੀਐ ਜੋ ਕਛੁ ਪਰਮੇਸ਼ਰ ਕੀ ਪੈਦਾਇਸ਼ ਹੈ ਸੋ ਸਭ ਸੱਤ ਹੈ॥ ਸ਼ਲੋਕ ॥ ਜੂਠ ਨ ਰਾਗੀ ਜੂਠ ਨ ਬੇਦੀ ਜੂਠ ਨ ਚੰਦ ਸੂਰਜ ਕੀ ਭੇਦੀ॥ ਜੂਠ ਨ ਅੰਨੀ ਜੂਠ ਨ ਨਾਈ॥ ਜੂਠ ਨ ਮੀਹ ਵਰਿਐ ਸਭ ਥਾਈ॥ ਜੂਠ ਨ ਧਰਤੀ ਜੂਠ ਨ ਪਾਣੀ॥ ਜੂਠ ਨ ਪਵਣੈ ਮਾਹਿ ਸਮਾਣੀ॥ ਨਾਨਕ ਨਿਗੁਰਿਆ ਗੁਣ ਨਾਹੀਂ ਕੋਇ॥ ਮੁਹਿ ਫੇਰੇ ਮੁਹੁ ਜੂਠਾ ਹੋਇ॥੩ ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਰਾਗ ਬੇਦ ਭੀ ਜੂਠ ਨਾਹੀਂ ਅਤੇ ਚੰਦ ਸੂਰਜ ਭੀ ਅਤੇ ਸਰਬ ਥਾਨ ਉਸਦੇ ਹੈਨ ਧਰਤੀ ਪਉਣ ਪਾਣੀ ਏਹ ਭੀ ਜੂਠ ਨਾਹੀਂ ਏਹ ਸਭ ਸੱਤ ਹੈ ਜੂਠਾ ਤਾਂ ਓਹ ਹੈ ਜਿਸਨੇ ਗੁਰਾਂ ਦੇ ਸ਼ਬਦ ਨਾਲੋਂ ਮੂੰਹ ਫੇਰਿਆ ਹੈ ਅਰ ਜੋ ਨਿਗੁਰੇ ਹਨ ਤਿਨ ਕਾ ਕੀ ਹਵਾਲ ਹੈ ਜੋ ਏਥੇਹੀ ਪਰਤੱਖ ਗੁਰਾਂ ਨਾਲੋਂ ਨਿਖੜੇ ਹੈਨ ਸੋ ਫੇਰ ਕਦੇ ਨਾ ਮਿਲਨਗੇ ਜਾਂ ਏਹ ਬਚਨ ਸ੍ਰੀ ਗੁਰੂ ਬਾਬੇ ਜੀ ਕਹਿਆ ਤਾਂ ਅਜਿੱਤਾ ਰੰਧਾਵਾ ਬਿਸਮਾਦ ਹੋਇ ਗਿਆ ਤਾਂ ਅਰਦਾਸ ਕੀਤੀਅਸ ਜੀ ਸੱਚੇ ਪਾਤਸ਼ਾਹ ਤੇਰਾ ਵਰਨ ਚਿਹਨ ਰੰਗ ਰੂਪ ਏਹੋ ਹੈ ਕਿ ਕੋਈ ਹੋਰ ਹੈ ਤਾਂ ਬੋਲਣਾ ਹੋਯਾ ਬੱਚਾ ਅਜਿੱਤਿਆ ਪੂਰੇ ਏਹੋ ਜੇਹੇ ਲੋੜੀਦੇ ਹਨ ਗੁਰੂ ਬਾਬਾ ਜੀ ਬਹੁਤ ਖ਼ੁਸ਼ ਹੋਯਾ ਬੱਚਾ ਤੂੰ ਭਲੀ ਵਸਤ ਪੁੱਛੀ ਹੈ ਏਹ ਬਚਨ ਸਿੱਖਾਂ ਸੰਤਾਂ ਨੂੰ ਕਿਸੇ ਭਲੇ ਵਕਤ ਕੰਮ ਦੇਵਨਗੇ ਤਾਂ ਫੇਰ ਬਚਨ ਹੋਯਾ ਬੱਚਾ ਜਿਉਂ ਸਾਂਗੀ ਸਾਂਗ ਕਰਤਾ ਹੈ ਅਤੇ ਆਪਣਾ ਭੇਖ ਬਦ ਲਾਂਇਦਾ ਹੈ ਤਿਸਨੋਂ ਕੋਈ ਲਖ ਨਹੀਂ ਸਕਦਾ ਏਹ ਕੌਣ ਹੈ ਸੋ ਇਸੀ ਰਉਂਸ ਗੁਰੂ ਭੀ ਭੇਖ ਵਟਾਯਾ ਤਾਂ ਸਿਆਣੀਏਂਗਾ ਨਾਹੀਂ ਜੇ ਏਹ ਗੁਰੂ ਹੈ ਕਿ ਕੋਈ ਹੋਰ ਹੈ॥ ਸ਼ਲੋਕ ॥ ਧੁੰਧੂਕਾਰ ਅਗਮ ਹੈ ਏਕੋ ਏਕ ਹਰਿ ਰਾਇ॥ ਆਯਾ ਆਪ ਉਲਾਸ ਕਰ ਨਾਨਕ ਦਰਸ ਦਿਖਾਇ॥ ੪॥ ਤਿਸਦਾ ਪਰਮਾਰਥ ॥ ਸੁਣ ਬੱਚਾ ਅਜਿੱਤਿਆ ਧੁੰਧੂਕਾਰ ਵਿੱਚ ਇਕ ਨਿਰੰਕਾਰ ਰਹਿਸੀ ਤਦ ਏਕ ਇਕੱਲਾ ਸੀ ਕੋਈ ਦੂਸਰਾ ਨਾ ਸੀ ਜੋ ਕੀਮਤ ਬੇਸ਼ੁਮਾਰ ਕੀ ਕਰੇ ਜੇ ਭਾਵੇਸ ਤਾਂ ਆਪੇ ਉਲਾਸ ਕੀਤੋਸ ਆਪਣਾ ਆਪ ਉਪਾਇਓਸ ਤਿਸਤੇ ਅਨੇਕ ਰੂਪ ਅਨੇਕ ਭਾਂਤ ਕਰ ਸਾਜੇ ਤਿਸ ਕਰਕੇ ਬੇਸ਼ੁਮਾਰ ਸਾਹਿਬ ਹੈ ਬੇਸ਼ੁਮਾਰ ਹੀ ਕੰਮ ਕੀਤੇਸ ਤਿਸਤੇ ਆਪਣੀ ਜੋਤ ਪਾਇਕੇ ਗੁਰੂ ਹੋਇ ਬੈਠਾ ਹੈ ਜਿਸਨੂੰ ਦਰਸ਼ਨ ਦਿੱਤੋਸ ਸੋ ਭੀ ਸਾਧ ਸੰਤ ਹੋਇ ਬੈਠਾ ਜਿੱਥੇ ਗੁਰੂ ਪਰਮੇਸ਼ਰ ਕਾ ਨਿਵਾਸ ਹੋਯਾ ਹੈ ਮਨੁੱਖਾਂ ਕੇ ਜਾਮੇ ਜਿਨ ਕੋ ਦਰਸ਼ਨ ਹੋਯਾ ਹੈ ਅਰ ਪ੍ਰਤੀਤ ਆਈ ਹੈ ਸੋ ਅਵਾਗਉਣ ਤੇ ਰਹਿਤ ਹੋਯਾ ਔਰ ਪਾਰ ਗਿਰਾਮੀ ਹੋਯਾ॥ ਸ਼ਲੋਕ ॥ ਜਾਮਾ ਪਹਿਰ ਜੁਗਾਂ ਮਹਿ ਬੈਠਾ ਸਗਲ ਪਰੋਈ ਸੂਤ॥ ਅੰਧਕਾਰ ਦੀਪਕ ਪਰਗਾਸਿਆ ਕਹੁ ਨਾਨਕ ਮਰਮ ਨ ਜਾਨਹਿ ਦੂਤ॥ ੫॥ ਤਿਸਕਾ ਪਰਮਾਬ ॥ ਬੱਚਾ ਅਜਿੱਤਿਆ ਗੁਰੂ ਜੋ ਹੈ ਸੋ ਆਦਿ ਪੁਰਖ ਹੈ ਜੁਗ ਜੁਗ ਕਰਦਾ ਆਯਾ ਹੈ ਪਰ ਇਕਨਾ ਨੋਂ ਮਰਮ ਆਯਾ ਇਕਨਾ ਨੋਂ ਨ ਆਯਾ ਤਿਨਾਂ ਜਾਣਿਆ ਜੋ ਰਾਜਾ ਹੈ ਜਿਸ ਗੁਰੂ ਕਰਕੇ ਜਾਣਿਆ ਬਚਨ ਮੰਨਿਆ ਸ਼ਬਦ ਮਨ ਵਸਾਯਾ ਤੇ ਪ੍ਰਤੀਤ ਆਈ ਸੋ ਮਹਾਂਪੁਰਖ ਭਏ ਉਸ ਪਿੱਛੇ ਬਹੁਤ ਲੱਗੇ ਸੋ ਭੀ ਉਧਰੇ ਬੱਚਾ